# PUNJAB VIDHAN SABHA

## DEBATES

*Thursday, the 10th March, 2016*

***Vol. XII– No. 2***

OFFICIAL REPORT



CONTENTS




**Punjab Vidhan Sabha Secretariat, Chandigarh**

Price : Rs._________.

**ਪੰਜਾਬ ਮੰਤਰੀ ਮੰਡਲ ਦੀ ਸੂਚੀ**
**ਕੈਬਨਿਟ ਮੰਤਰੀ**

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਣ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤ ਬਿਜਲੀ |
| 3) | ਸ੍ਰੀ ਚੂਨੀ ਲਾਲ ਭਗਤ ਸੁਰੱਖਿਆ ਅਤੇ ਕਿਰਤ ਮੰਤਰੀ | ਜੰਗਲਾਤ ਤੇ ਜੰਗਲੀ ਜੀਵ |
| 4) | ਸਰਦਾਰ ਆਦੇਸ਼ ਪ੍ਰਤਾਪ | ਖੁਰਾਕ ਤੇ ਸਿਵਲ ਸਪਲਾਈ, ਸਿੰਘ ਕੈਰੋਂ ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 10) | ਸ੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 11) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 13) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 14) | ਸ੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 17) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ ਐਸ.ਸੀ.,ਬੀ.ਸੀ. ਦੀ ਭਲਾਈ | ਖੇਡਾਂ ਤੇ ਯੁਵਕ ਸੇਵਾਵਾਂ ਅਤੇ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

**PUNJAB VIDHAN SABHA**

**Thursday, the 10th March, 2016**

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

### ਹੋਮ ਗਾਰਡ ਦੇ ਡਿਊਟੀ ਦੌਰਾਨ ਮਰਨ ਵਾਲੇ ਜਵਾਨਾਂ ਦੇ ਪਰਿਵਾਰਾਂ ਨੂੰ ਸੁਵਿਧਾਵਾਂ ਦੇਣਾ

***2260. ਸ਼੍ਰੀਮਤੀ ਸੀਮਾ ਕੁਮਾਰੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਹੋਮ ਗਾਰਡਜ਼ ਦੇ ਜਿਹੜੇ ਜਵਾਨਾਂ ਦੀ ਡਿਊਟੀ ਦੌਰਾਨ ਮੌਤ ਹੋ ਜਾਂਦੀ ਹੈ ਉਨ੍ਹਾਂ ਦੇ ਪਰਿਵਾਰਾਂ ਨੂੰ ਦਿੱਤੀਆਂ ਜਾਂਦੀਆਂ ਸੁਵਿਧਾਵਾਂ ਸਬੰਧੀ ਪਾਲਿਸੀ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, ਪੰਜਾਬ ਹੋਮ ਗਾਰਡਜ਼ ਵਿਭਾਗ ਦੇ ਗਾਰਡ ਦੀ ਡਿਊਟੀ ਦੌਰਾਨ ਮੌਤ ਹੋਣ ਤੇ ਉਸ ਦੇ ਪਰਿਵਾਰ ਨੂੰ ਵਿਭਾਗੀ ਭਲਾਈ ਫੰਡ ਵਿੱਚੋਂ 55,000/- ਰੁਪਏ, ਕੁਦਰਤੀ ਮੌਤ ਦੀ ਸੂਰਤ ਵਿੱਚ ਜੀਵਨ ਬੀਮਾ ਨਿਗਮ, ਭਾਰਤ ਦੁਆਰਾ 3,00,000/- ਰੁਪਏ ਅਤੇ ਦੁਰਘਟਨਾ ਮੌਤ ਦੀ ਸੂਰਤ ਵਿੱਚ ਉਪਰੋਕਤ ਰਕਮ ਤੋਂ ਇਲਾਵਾ ਆਈ.ਸੀ.ਆਈ.ਸੀ.ਆਈ. ਲੰਬਾਰਡ ਬੀਮਾ ਕੰਪਨੀ ਵੱਲੋਂ 3,00,000/- ਦਾ ਭੁਗਤਾਨ ਬੀਮੇ ਵਜੋਂ ਮ੍ਰਿਤਕ ਦੇ ਪਰਿਵਾਰ ਨੂੰ ਕੀਤਾ ਜਾਂਦਾ ਹੈ। ਇਹ ਬੀਮਾ ਕਰਵਾਉਣ ਸਮੇਂ ਕਿਸ਼ਤ ਦੀ ਅਦਾਇਗੀ ਹੋਮ ਗਾਰਡਜ਼ ਵੱਲੋਂ ਉਸ ਨੂੰ ਮਿਲਣ ਵਾਲੇ ਗੁਜ਼ਾਰਾ ਭੱਤੇ ਵਿਚੋਂ ਕੀਤੀ ਜਾਂਦੀ ਹੈ ।

**ਸ਼੍ਰੀਮਤੀ ਸੀਮਾ ਕੁਮਾਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਇਹ ਠੀਕ ਹੈ ਕਿ 55 ਹਜ਼ਾਰ ਰੁਪਏ ਅਤੇ 3 ਲੱਖ ਰੁਪਏ ਉਸ ਹੋਮਗਾਰਡ ਦੇ ਪਰਿਵਾਰ ਨੂੰ ਦਿੱਤੇ ਗਏ ਹਨ ਪਰ ਅਸੀਂ ਸਾਰੇ ਜਾਣਦੇ ਹਾਂ ਕਿ ਇਸ ਰਕਮ ਨਾਲ ਉਸ ਦੇ ਪਰਿਵਾਰ ਦਾ ਗੁਜ਼ਾਰਾ ਨਹੀਂ ਚੱਲ ਸਕਦਾ। ਸੋ, ਸਪੀਕਰ ਸਾਹਿਬ,

[ ਸ਼੍ਰੀਮਤੀ ਸੀਮਾ ਕੁਮਾਰੀ ]

ਤੁਹਾਡੇ ਰਾਹੀਂ ਮੇਰੀ ਉਪ ਮੁੱਖ ਮੰਤਰੀ ਜੀ ਨੂੰ ਇਹੀ ਬੇਨਤੀ ਹੈ ਕਿ ਉਸ ਪਰਿਵਾਰ ਦੇ ਗੁਜ਼ਾਰੇ ਲਈ ਕੋਈ ਪੱਕੀ ਇਨਕਮ ਲਗਾਉਣੀ ਚਾਹੀਦੀ ਹੈ ਜਿਸ ਤਰ੍ਹਾਂ ਉਸ ਦੀ ਪਤਨੀ ਦੀ ਕੋਈ ਪੈਨਸ਼ਨ ਜਾਂ ਫਿਰ ਉਨ੍ਹਾਂ ਦੇ ਬੱਚੇ ਜਾਂ ਪਤਨੀ ਨੂੰ ਸਰਕਾਰੀ ਨੌਕਰੀ ਦਿੱਤੀ ਜਾਵੇ ਤਾਂ ਜੋ ਉਸ ਪਰਿਵਾਰ ਦਾ ਗੁਜ਼ਾਰਾ ਅਸਾਨੀ ਨਾਲ ਚੱਲ ਸਕੇ।

**ਮਾਨਯੋਗ ਸਪੀਕਰ:** ਬੀਬੀ ਜੀ, ਤੁਸੀਂ ਕੁਐਸਚਨ ਪੁੱਟ ਕਰੋ, ਸੁਜੈਸ਼ਨ ਨਾ ਦਿਓ।

**ਸ਼੍ਰੀਮਤੀ ਸੀਮਾ ਕੁਮਾਰੀ:** ਸਪੀਕਰ ਸਾਹਿਬ, ਹੋਮ ਗਾਰਡ ਦੇ ਜਵਾਨ ਬਹੁਤ ਵਧੀਆ ਤਰੀਕੇ ਨਾਲ ਥਾਣਿਆਂ ਵਿਚ ਆਪਣੀ ਡਿਊਟੀ ਨਿਭਾਉਂਦੇ ਹਨ। ਸੋ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦੀ ਹਾਂ ਕਿ ਉਹ ਪੰਜਾਬ ਸਰਕਾਰ ਵਲੋਂ ਅਜਿਹੇ ਹੋਮ ਗਾਰਡਾਂ ਦੇ ਪਰਿਵਾਰਾਂ ਲਈ ਕੋਈ ਇਨਕਮ ਦਾ ਸੋਰਸ ਮੁਹੱਈਆ ਕਰਵਾਉਣਗੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜੇ ਹੋਮਗਾਰਡ ਮੁਲਾਜ਼ਮ ਹੁੰਦੇ ਹਨ, ਉਹ ਸਰਕਾਰੀ ਮੁਲਾਜ਼ਮ ਨਹੀਂ ਹੁੰਦੇ। ਉਹ ਵਲੰਟਰੀਅਰ ਫੋਰਸ ਹੁੰਦੀ ਹੈ। They are not officially on the pay rolls of the government, they are voluntary force. ਸੋ, ਇਸ ਕਰਕੇ ਉਨ੍ਹਾਂ ਕੋਲ ਕੋਈ ਸਰਕਾਰੀ ਸਹੂਲਤ ਨਹੀਂ ਹੈ ਪਰ ਜਿਵੇਂ ਦੀਨਾਨਗਰ ਵਿਖੇ ਹਮਲਾ ਹੋਇਆ ਸੀ ਤਾਂ ਉਥੇ ਤਿੰਨ ਹੋਮਗਾਰਡ ਸ਼ਹੀਦ ਹੋਏ ਸਨ ਅਤੇ ਅਸੀਂ ਉਨ੍ਹਾਂ ਹੋਮ ਗਾਰਡਾਂ ਦੇ ਪਰਿਵਾਰਾਂ ਨੂੰ ਸਰਕਾਰੀ ਨੌਕਰੀ ਦਿੱਤੀ ਹੈ।ਉਸ ਹਮਲੇ ਵਿਚ ਜਿਹੜੇ ਹੋਮਗਾਰਡ ਜ਼ਖਮੀ ਹੋਏ ਸਨ, ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਸਰਕਾਰੀ ਨੌਕਰੀ ਦਿੱਤੀ ਹੈ ਪਰ ਅਜੇ ਤੱਕ ਕੋਈ ਅਜਿਹਾ ਕਾਨੂੰਨ ਨਹੀਂ ਹੈ ਜਿਸ ਤਹਿਤ ਅਸੀਂ ਹੋਮ ਗਾਰਡ ਜਵਾਨਾਂ ਨੂੰ ਫੁੱਲ-ਫਲੈਜ ਸਰਕਾਰੀ ਮੁਲਾਜ਼ਮ ਟਰੀਟ ਕਰ ਸਕੀਏ।

**ਸ਼੍ਰੀਮਤੀ ਸੀਮਾ ਕੁਮਾਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਇਹ ਠੀਕ ਹੈ ਕਿ ਦੀਨਾਨਗਰ ਵਿੱਚ ਹੋਏ ਆਤੰਕੀ ਹਮਲੇ ਵਿੱਚ ਜਿਹੜੇ ਹੋਮ ਗਾਰਡ ਵਜੋਂ ਡਿਊਟੀ ਕਰ ਰਹੇ ਸਨ ਜਿੱਥੇ ਉਨ੍ਹਾਂ ਦੇ ਪਰਿਵਾਰ ਦੇ ਇੱਕ ਇੱਕ ਬੱਚੇ ਨੂੰ ਨੌਕਰੀ ਦਿੱਤੀ ਹੈ, ਉਥੇ ਉਨ੍ਹਾਂ ਦਾ ਬਹੁਤ ਸਾਰਾ ਖਰਚਾ ਵੀ ਉਠਾਇਆ ਹੈ। ਲੇਕਿਨ ਪੰਜਾਬ ਵਿੱਚ ਹੋਰ ਵੀ ਬਹੁਤ ਸਾਰੇ ਐਸੇ ਹੋਮ ਗਾਰਡਜ਼ ਦੇ ਪਰਿਵਾਰ ਵੀ ਹਨ ਜਿਨ੍ਹਾਂ ਦੀ ਡਿਊਟੀ ਦੇ ਦੌਰਾਨ ਮੌਤ ਹੋ ਗਈ ਹੈ। ਅੱਜ ਵੀ ਉਨ੍ਹਾਂ ਨੂੰ ਕੋਈ

ਫੈਸਿਲਟੀ ਨਹੀਂ ਹੈ, ਉਹ ਡਿਊਟੀ ਤਾਂ ਪੰਜਾਬ ਦੇ ਵਿੱਚ ਹੀ ਕਰ ਰਹੇ ਹਨ। ਮੇਰਾ ਇਹੀ ਨਿਵੇਦਨ ਹੈ ਕਿ ਉਨ੍ਹਾਂ ਵਾਸਤੇ ਵੀ ਪੁਖਤਾ ਇੰਤਜ਼ਾਮ ਕੀਤੇ ਜਾਣ ਜਾਂ ਫਿਰ ਪੰਜਾਬ ਸਰਕਾਰ ਦੁਆਰਾ ਜਿੰਨੇ ਵੀ ਹੋਮ ਗਾਰਡ ਦੇ ਮੁਲਾਜ਼ਮ ਹਨ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਹੋਮ ਗਾਰਡ ਦੇ ਇੰਪਲਾਈ ਹਨ, ਇਹ 15-20 ਸਾਲਾਂ ਤੋਂ ਸਾਡੀ ਸਰਕਾਰ ਦੇ ਵਿੱਚ ਕੰਮ ਕਰ ਰਹੇ ਹਨ। ਇਨ੍ਹਾਂ ਨੇ ਅੱਤਵਾਦ ਦੀ ਲੜਾਈ ਦੂਸਰਿਆਂ ਦੇ ਬਰਾਬਰ ਨਹੀਂ ਬਲਕਿ ਅੱਗੇ ਹੋ ਕੇ ਲੜੀ ਹੈ। ਹੁਣੇ ਡਿਪਟੀ ਸੀ.ਐਮ ਸਾਹਿਬ ਨੇ ਵੀ ਦੱਸਿਆ ਹੈ ਕਿ ਪਠਾਨਕੋਟ ਦੀ ਲੜਾਈ ਵਿੱਚ ਵੀ ਇਹ ਸਭ ਤੋਂ ਮੂਹਰੇ ਸਨ। ਦੀਨਾਨਗਰ ਵਿੱਚ ਤਿੰਨ ਬੰਦੇ ਇਨ੍ਹਾਂ ਦੇ ਹੀ ਸ਼ਹੀਦ ਹੋਏ ਹਨ। ਮੈਂ ਸੀ.ਐਮ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਨੂੰਨ ਵੀ ਸਰਕਾਰ ਨੇ ਬਣਾਉਣਾ ਹੈ। ਜੇ ਉਦੋਂ ਇਹ ਵਲੰਟੀਅਰ ਭਰਤੀ ਹੋਏ ਸਨ ਤਾਂ ਕੀ ਸਾਰੀ ਉਮਰ ਅਸੀਂ ਉਨ੍ਹਾਂ ਨੂੰ ਵਲੰਟੀਅਰ ਹੀ ਰੱਖਾਂਗੇ?

**Mr. Speaker:** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਂ ਸੁਜੈਸ਼ਨ ਨਹੀਂ ਦੇ ਰਿਹਾ ਹਾਂ। ਮੈਂ ਤਾਂ ਜਵਾਬ ਮੰਗ ਰਿਹਾ ਹਾਂ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪੱਕੇ ਕਰਨ ਵਾਸਤੇ ਅਸੀਂ ਕਿਉਂ ਕਾਨੂੰਨ ਨਹੀਂ ਬਣਾ ਸਕਦੇ? ਕੀ ਤੁਸੀਂ ਇਨ੍ਹਾਂ ਨੂੰ ਪੱਕੇ ਕਰਨ ਵਾਸਤੇ ਕਾਨੂੰਨ ਬਣਾਉਗੇ? ਹੁਣ ਤਾਂ ਇਹ ਕਿਤੇ ਹੋਰ ਨੌਕਰੀ ਵੀ ਨਹੀਂ ਲੱਗ ਸਕਦੇ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ ਕੋਈ ਤਜਵੀਜ਼ ਹੈ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਹਾਲੇ ਕੋਈ ਐਸੀ ਤਜਵੀਜ਼ ਨਹੀਂ ਹੈ।

-----

## ਨੈਸ਼ਨਲ ਫੂਡ ਸਕਿਉਰਿਟੀ ਐਕਟ, 2013 ਅਧੀਨ ਨੀਲੇ ਰਾਸ਼ਨ ਕਾਰਡ ਬਣਾਉਣਾ

***2216. ਸ਼੍ਰੀ ਸੁਨੀਲ ਜਾਖੜ :** ਕੀ ਖੁਰਾਕ ਅਤੇ ਸਿਵਲ ਸਪਲਾਈਜ਼

[ ਸ਼੍ਰੀ ਸੁਨੀਲ ਜਾਖੜ ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਨੈਸ਼ਨਲ ਫੂਡ ਸਕਿਉਰਿਟੀ ਐਕਟ, 2013 ਅਧੀਨ ਜ਼ਿਲ੍ਹਾਵਾਰ ਕਿੰਨੇ ਨੀਲੇ ਰਾਸ਼ਨ ਕਾਰਡ ਬਣਾਏ ਗਏ ਹਨ;

(ਅ) ਉਕਤ ਐਕਟ ਤਹਿਤ ਬਿਨੈਕਾਰ ਵੱਲੋਂ ਭਰੇ ਫਾਰਮ ਨੂੰ ਮਨਜ਼ੂਰ ਅਤੇ ਨਾ ਮਨਜ਼ੂਰ ਕਰਨ ਦਾ ਅਧਿਕਾਰ ਕਿਸ ਕੋਲ ਹੈ;

(ੲ) ਸਰਕਾਰ ਵੱਲੋਂ ਇਨ੍ਹਾਂ ਕਾਰਡਾਂ ਤੇ ਸਸਤੀ ਕਣਕ ਕਦੋਂ-ਕਦੋਂ ਵੰਡੀ ਗਈ ਸੀ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ:** (ੳ) ਰਾਜ ਵਿੱਚ ਨੈਸ਼ਨਲ ਫੂਡ ਸਕਿਉਰਿਟੀ ਐਕਟ, 2013 ਅਧੀਨ ਕੁੱਲ 27,44,416 ਨੀਲੇ ਰਾਸ਼ਨ ਕਾਰਡ ਜਾਰੀ ਕੀਤੇ ਗਏ ਹਨ, ਜਿਨ੍ਹਾਂ ਦੀ ਜ਼ਿਲ੍ਹਾਵਾਈਜ਼ ਡਿਟੇਲ ਨੱਥੀ ਕੀਤੀ ਗਈ ਹੈ।

(ਅ) ਉਕਤ ਐਕਟ ਤਹਿਤ ਬਿਨੈਕਾਰ ਵਲੋਂ ਭਰੇ ਫਾਰਮ ਨੂੰ ਮਨਜ਼ੂਰ ਅਤੇ ਨਾ ਮਨਜ਼ੂਰ ਕਰਨ ਦਾ ਅਧਿਕਾਰ ਡਿਪਟੀ ਕਮਿਸ਼ਨਰਾਂ ਕੋਲ ਹੈ।

(ੲ) ਨੈਸ਼ਨਲ ਫੂਡ ਸਕਿਉਰਟੀ ਐਕਟ, 2013 ਤਹਿਤ ਦਸੰਬਰ, 2013 ਤੋਂ ਮਈ, 2014, ਜੂਨ, 2014 ਤੋਂ ਨਵੰਬਰ, 2014, ਦਸੰਬਰ, 2014 ਤੋਂ ਮਾਰਚ, 2015 ਅਤੇ ਅਪਰੈਲ, 2015 ਤੋਂ ਸਤੰਬਰ, 2015 ਮਹੀਨਿਆਂ ਲਈ ਕਣਕ ਦੀ ਵੰਡ ਕੀਤੀ ਗਈ ਹੈ। ਇਸ ਵੇਲੇ ਅਕਤੂਬਰ, 2015 ਤੋਂ ਮਾਰਚ, 2016, ਛੇ ਮਹੀਨਿਆਂ ਲਈ ਕਣਕ ਦੀ ਵੰਡ ਚੱਲ ਰਹੀ ਹੈ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, 25 ਮਾਰਚ, 2015 ਨੂੰ ਇਸ ਨਾਲ ਰਿਲੇਟਿਡ ਸਵਾਲ ਸੁੱਖ ਸਰਕਾਰੀਆ ਸਾਹਿਬ ਦਾ ਲੱਗਿਆ ਸੀ in this I had made certain objections regarding the cards made in Abohar. ਉਸ ਵਿੱਚ ਮੇਰੇ ਕੋਲ ਮਾਨਯੋਗ ਮੰਤਰੀ ਸਾਹਿਬ ਦੀ ਸਟੇਟਮੈਂਟ ਹੈ ਜਿਸ ਵਿੱਚ ਇਨ੍ਹਾਂ ਦੇ ਜਵਾਬ ਦਾ ਜਿਹੜਾ ਪਾਰਟ ਬੀ ਹੈ, ਉਸ ਵਿੱਚ ਇਨ੍ਹਾਂ ਨੇ ਕਿਹਾ ਸੀ, my second part of the question is that who has to verify these things. ਇਸ ਬਾਰੇ ਮੰਤਰੀ ਸਾਹਿਬ ਨੇ ਬਿਆਨ ਦਿੱਤਾ ਕਿ ਡੀ.ਸੀ.ਵੈਰੀਫਾਈ ਕਰਦਾ ਹੈ। ਮੈਂ ਉਸ ਵੇਲੇ ਇਨ੍ਹਾਂ ਨੂੰ ਕਿਹਾ ਸੀ ਕਿ ਜਿਹੜਾ ਪ੍ਰੋਫਾਰਮਾ ਹੈ ਇਸ ਤੇ ਵੈਰੀਫਿਕੇਸ਼ਨ ਅਥਾਰਟੀ ਐਸ.ਡੀ.ਐਮ. ਦੀ ਹੈ। He had said that this is not his business, it is a part of the General

Administration. ਇਹ ਉਨ੍ਹਾਂ ਨੇ ਕਰਨਾ ਹੁੰਦਾ ਹੈ ਔਰ ਫਿਰ ਜਦੋਂ ਇਸ ਗੱਲ ਤੇ ਰੌਲਾ ਪਿਆ then he had said ਤੁਹਾਨੂੰ ਵੀ ਯਾਦ ਹੋਵੇਗਾ ਕਿ ਤੁਸੀਂ ਉਸ ਵੇਲੇ ਕਿਹਾ ਸੀ ਕਿ ਮੈਂ ਰਿਕਾਰਡ ਮੰਗਵਾ ਕੇ ਚੈੱਕ ਕਰ ਲਵਾਂਗਾ ਅਤੇ ਜਦੋਂ ਇਹ ਚੈੱਕ ਹੋ ਜਾਣਗੇ ਤਾਂ ਇਸ ਤੇ ਕਾਰਵਾਈ ਕਰਾਂਗੇ। 34000 ਐਪਲੀਕੇਸ਼ਨਜ਼ ਤਕਰੀਬਨ ਅਬੋਹਰ ਦੇ ਵਿੱਚ ਲੱਗੀਆਂ ਸਨ। 17000 ਹਜ਼ਾਰ ਐਕਸੈਪਟ ਹੋ ਗਈਆਂ ਸਨ ਅਤੇ 17000 ਰਿਜੈਕਟ ਕਰ ਦਿੱਤੀਆਂ। First thing is that your answer is factually incorrect because you have answered that Deputy Commissioner is authorised to verify these things. ਜਦ ਕਿ ਤੁਹਾਡਾ ਪ੍ਰੋਫਾਰਮਾ ਕੁਝ ਹੋਰ ਕਹਿੰਦਾ ਹੈ। ਇਹ ਤੁਹਾਡੀ ਹੀ ਵੈਬਸਾਈਟ ਤੋਂ ਕੱਢਿਆ ਹੋਇਆ ਹੈ which says SDM is responsible. ਮੇਰਾ ਤਾਂ ਪਹਿਲਾ ਇਹ ਸਵਾਲ ਸੀ ਕਿ ਜਿਹੜੇ ਤੁਸੀਂ without even verifying 17000 ਕਾਰਡ ਬਣਾ ਦਿੱਤੇ, ਤੁਸੀਂ ਮਾਰਚ ਵਿੱਚ ਪ੍ਰਾਮਿਸ ਕੀਤਾ ਸੀ ਕਿ that you will verify, have you found something whether these have been approved by the competent authority or not?

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਾਕੀ ਦੀ ਇਨਫਰਮੇਸ਼ਨ ਠੀਕ ਹੈ ਕਿ ਨਹੀਂ?

**ਸ਼੍ਰੀ ਸੁਨੀਲ ਜਾਖੜ:** ਨਹੀਂ ਜੀ, ਥਰਡ ਪਾਰਟ ਵਿੱਚ ਵੀ ਪ੍ਰਾਬਲਮ ਹੈ।

**ਮੰਤਰੀ:** ਮੈਂ ਕਹਿੰਦਾ ਹਾਂ ਕਿ ਫਿਰ ਤੁਸੀਂ ਇੱਕਠਾ ਹੀ ਕਹਿ ਲਵੋ।

**ਸ਼੍ਰੀ ਸੁਨੀਲ ਜਾਖੜ:** ਨਹੀਂ ਜੀ, ਫਿਰ ਇਹ ਸਾਰਾ ਮਿਕਸ ਅੱਪ ਹੋ ਜਾਂਦਾ ਹੈ।ਸਪੀਕਰ ਸਾਹਿਬ, ਜੇ ਤੁਸੀਂ ਇਜਾਜ਼ਤ ਦਿਓ ਤਾਂ I would like to simplify that these cards which have been made under Food Security Act ਉਸ ਦੇ ਵਿੱਚ 70 ਫੀਸਦੀ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਨੂੰ ਕਣਕ ਮੁਹੱਈਆ ਕਰਵਾਈ ਜਾਵੇ।

**ਮਾਨਯੋਗ ਸਪੀਕਰ:** ਤੁਸੀਂ ਇਹ ਸੈਕਿੰਡ ਸਪਲੀਮੈਂਟਰੀ ਕਰ ਲੈਣਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਾਡਾ ਇਲਜ਼ਾਮ ਇਹ ਹੈ ਕਿ officers have refused to put their signatures on it.

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਬੜਾ ਕਲੀਅਰ ਜਵਾਬ

[ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ]

ਦਿੱਤਾ ਹੋਇਆ ਹੈ ਕਿ ਇੰਨੇ ਕਾਰਡ ਬਣ ਗਏ ਹਨ ਅਤੇ ਜਨਰਲ ਐਡਮਿਨਸਟ੍ਰੇਸ਼ਨ ਤੋਂ ਸਾਈਨ ਹੋ ਕੇ ਆਉਂਦੇ ਹਨ। ਫੂਡ ਡਿਪਾਰਟਮੈਂਟ ਇਨਰੋਲ ਕਰਦਾ ਹੈ, ਉਸ ਤੋਂ ਬਾਅਦ ਕਦੋਂ ਕਦੋਂ ਵੰਡਿਆ ਹੈ, ਇਹ ਸਾਰਾ ਕੁਝ ਦੱਸ ਦਿੱਤਾ ਹੈ ਜੀ। ਕੰਪਲੀਟ ਜਵਾਬ ਦੇ ਦਿੱਤਾ ਹੈ।

**ਸ਼੍ਰੀ ਸੁਨੀਲ ਜਾਖੜ :** ਬਿਲਕੁਲ ਠੀਕ ਹੈ ਜੀ। But my question is that Minister Sahib has assured on this floor of the House on 25th March, 2015, has he verified any of these forms which have been approved or rejected? That is the simple question. ਕੀ ਤੁਸੀਂ ਚੈੱਕ ਕੀਤਾ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਦੀ ਚੈਕਿੰਗ ਜਨਰਲ ਐਡਮਨਿਸਟ੍ਰੇਸ਼ਨ ਨੇ ਕਰਨੀ ਹੁੰਦੀ ਹੈ। ਜਦੋਂ ਰਿਕੁਜ਼ਿਟ ਅਫ਼ਸਰ ਕੋਲ ਡਿਪਾਰਟਮੈਂਟ ਵਿੱਚ ਫਾਰਮ ਆਉਂਦਾ ਹੈ....

**ਸ਼੍ਰੀ ਸੁਨੀਲ ਜਾਖੜ :** ਇੱਕ ਮਿੰਟ ਮੰਤਰੀ ਸਾਹਿਬ, ਤੁਹਾਡਾ ਜਵਾਬ ਬੜਾ ਲੰਬਾ ਹੋ ਜਾਂਦਾ ਹੈ।

**ਮੰਤਰੀ :** ਨਹੀਂ ਜੀ, ਮੈਂ ਲੰਬਾ ਜਵਾਬ ਨਹੀਂ ਦੇਣਾ ਜੀ। ਮੈਨੂੰ ਕਈਆਂ ਨੇ ਕਿਹਾ ਹੈ ਕਿ ਸਾਡੇ ਸਵਾਲ ਲੱਗੇ ਹਨ, ਸਾਡੀ ਵਾਰੀ ਆ ਲੈਣ ਦੇਣਾ ਜੀ। ਇਸ ਕਰਕੇ ਜਲਦੀ ਕਰ ਦਿਆਂਗਾ। ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਦਾ ਹਾਂ, ਵੈਸੇ ਤਾਂ ਜਾਖੜ ਸਾਹਿਬ ਜਾਣਦੇ ਹੀ ਹਨ ਕਿ ਜਨਰਲ ਐਡਮਨਿਸਟ੍ਰੇਸ਼ਨ ਨੇ ਐਪਲੀਕੇਸ਼ਨਾਂ ਮੰਗਵਾਉਣੀਆਂ ਹਨ, ਉਨ੍ਹਾਂ ਨੇ ਹੀ ਫਾਰਮ ਭਰਨੇ ਹਨ, ਵੈਰੀਫਿਕੇਸ਼ਨ ਕਰਨ ਤੋਂ ਬਾਅਦ ਫੂਡ ਡਿਪਾਰਟਮੈਂਟ ਨੂੰ ਲਿਸਟ ਆ ਜਾਣੀ ਹੈ। ਅਸੀਂ ਟਰਾਂਸਪੇਰੈਂਸੀ ਪੋਰਟਲ ਉਤੇ ਹਰ ਨਾਂ ਚੜ੍ਹਾਇਆ ਹੋਇਆ ਹੈ। ਮੇਰੇ ਤੋਂ ਇਨਫਰਮੇਸ਼ਨ ਲੈਣ ਦੀ ਲੋੜ ਨਹੀਂ, ਇਹ ਖੁਦ ਉਹ ਪੋਰਟਲ ਖੋਲ੍ਹ ਕੇ ਇੱਕ ਇੱਕ ਬੈਨੀਫਿਸ਼ਰੀ ਦਾ ਨਾਂ ਪੜ੍ਹ ਸਕਦੇ ਹਨ। ਇਸ ਤੋਂ ਵੱਧ ਮੈਂ ਕੀ ਕਰ ਸਕਦਾ ਹਾਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਵਲੇਵਾਂ ਦੇਈ ਜਾਂਦੇ ਹਨ ਜੀ। ਮੇਰਾ ਬੜਾ ਸਿੰਪਲ ਜਿਹਾ ਸਵਾਲ ਹੈ I seek your protection and intervention. I read his answer from the official record. ਜਿਹੜੀ

25 ਮਾਰਚ ਨੂੰ ਬਹਿਸ ਹੋਈ ਹੈ, ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਦੱਸ ਦਿੰਦਾ ਹਾਂ। ਮੈਂ ਤੁਹਾਨੂੰ ਐਂਪਲ ਟਾਈਮ ਦਿੱਤਾ ਸੀ। ਇਨ੍ਹਾਂ ਨੇ ਕਿਹਾ ਸੀ ਕਿ ਮੈਂ ਪ੍ਰੋਫਾਰਮਾ ਮੰਗਵਾ ਕੇ ਦੇਖ ਲੈਂਦਾ ਹਾਂ ਕਿ ਸਾਈਨ ਹੋਏ ਹਨ ਕਿ ਨਹੀਂ। This is the question. I am again repeating the same question. He is again refusing to answer. ਤੁਸੀਂ ਪ੍ਰੋਫਾਰਮਾ ਮੰਗਵਾ ਕੇ ਦੇਖਿਆ ਹੈ ਕਿ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਉਸ ਤੋਂ ਬਾਅਦ ਫੂਡ ਕਮਿਸ਼ਨ ਵੀ ਬਣ ਗਈ ਹੈ। ਜੇ ਕੋਈ ਇਸ਼ੂ ਹੈ ਤਾਂ ਇਹ ਕਮਿਸ਼ਨ ਨੂੰ ਵੀ ਲਿਖ ਸਕਦੇ ਹਨ, which is an autonomous body.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, I am sorry, I do not want to interrupt, ਇਨ੍ਹਾਂ ਨੇ ਆਪਣੇ ਗਲੋਂ ਵਲੇਵਾਂ ਲਾਹ ਕੇ ਉਧਰ ਤੋਰ ਦਿੱਤਾ ਹੈ। ਜਨਰਲ ਐਡਮਿਨਸਟ੍ਰੇਸ਼ਨ ਵੀ ਇੱਥੇ ਹੀ ਬੈਠੀ ਹੈ। He is sitting right next to him. Let him answer. ਉਨ੍ਹਾਂ ਨੂੰ ਮੈਂ ਕਹਿੰਦਾ ਠੀਕ ਨਹੀਂ ਲੱਗਦਾ। ਮੈਂ ਤੁਹਾਡੇ ਤੱਕ ਹੀ ਗੱਲ ਨਿਬੇੜ ਲਵਾਂਗਾ। ਸਪੀਕਰ ਸਾਹਿਬ, 17000 ਬੰਦਿਆਂ ਨੂੰ ਗਲਤ ਫਾਰਮ ਬਣਾ ਕੇ ਦਿੱਤੇ। This is in contravention of Food Security Act itself.

**Mr. Speaker** : How can you say that ਕਿ 17000 ਗਲਤ ਬਣਾਏ ਹਨ?

**Shri Sunil Jakhar :** Because there is no signatures on this. Speaker Sahib, you also better look into the matter. ਤੁਸੀਂ ਵੀ ਇਨ੍ਹਾਂ ਦੇ ਕਹੇ ਤੇ ਕਰੀ ਜਾਂਦੇ ਹੋ। ਇਸ ਵਿੱਚ ਕਲੀਅਰ ਕੱਟ ਲਿਖਿਆ ਹੈ, I will read it. ਬਿਨੈਕਾਰ ਦਾ ਕਲੇਮ ਪ੍ਰਵਾਨ ਕੀਤਾ ਜਾਂਦਾ ਹੈ, ਰੱਦ ਕੀਤਾ ਜਾਂਦਾ ਹੈ, ਉਪ ਮੰਡਲ ਮੈਜਿਸਟ੍ਰੇਟ ਦੇ ਹਸਤਾਖਰ ਅਤੇ ਮੋਹਰ ਹੈ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਇੱਕ ਗੱਲ ਸਮਝੋ। ਜਿਨ੍ਹਾਂ ਦੇ ਦਸਤਖਤ ਨਹੀਂ ਤਾਂ ਉਹ ਆਟੋਮੈਟੀਕਲੀ ਰਿਜੈਕਟ ਹੋ ਜਾਣਗੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, precisely, I am speaking here with full responsibility. ਮੈਨੂੰ ਚਾਹੇ ਸਵੇਰੇ ਡਿਸਕੁਆਲੀਫਾਈ ਕਰ ਦਿਉ।

**ਮਾਨਯੋਗ ਸਪੀਕਰ :** ਜਿੱਥੇ ਕਿਸੇ ਦੇ ਦਸਤਖਤ ਨਹੀਂ ਤਾਂ ਉਹ ਆਟੋਮੈਟੀਕਲੀ ਰਿਜੈਕਟ ਹੋ ਜਾਣਗੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰ ਦਿੰਦਾ ਹਾਂ। ਜਾਖੜ ਸਾਹਿਬ, may I find some solace in this answer? ਸਰ, ਫੂਡ ਕਮਿਸ਼ਨ ਇਸ ਕਰਕੇ ਬਣਾਇਆ ਹੈ ਕਿ ਜੇਕਰ ਕੋਈ ਵੀ ਸਮਝੇ ਕਿ ਮੇਰਾ ਗਲਤ ਹੋਇਆ ਹੈ ਜਾਂ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ, ਇਹ ਕਮਿਸ਼ਨ ਨੂੰ ਅਪੀਲ ਕਰ ਦੇਣ ਕਿ ਇਹ 17000 ਬੰਦੇ ਡਿਜ਼ਰਵ ਨਹੀਂ ਕਰਦੇ, ਇਨ੍ਹਾਂ ਦਾ ਕੈਂਸਲ ਹੋਣਾ ਚਾਹੀਦਾ ਹੈ। ਫੂਡ ਕਮਿਸ਼ਨ ਕੈਂਸਲ ਕਰ ਦੇਵੇਗਾ।

**ਮਾਨਯੋਗ ਸਪੀਕਰ :** ਅਗਲਾ ਸਵਾਲ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਵਾਲ ਦਾ ਤੀਜਾ ਪਾਰਟ ਰਹਿੰਦਾ ਹੈ।

**ਮਾਨਯੋਗ ਸਪੀਕਰ :** ਤੁਸੀਂ ਦੋ ਹੀ ਸਪਲੀਮੈਂਟਰੀ ਲੈਣੀਆਂ ਹਨ।

**ਸ਼੍ਰੀ ਸੁਨੀਲ ਜਾਖੜ :** ਨਹੀਂ, ਸਪੀਕਰ ਸਾਹਿਬ, ਸਪਲੀਮੈਂਟਰੀ ਨਹੀਂ, ਉਹ ਤਾਂ ਗੱਲ ਦੇ ਵਲੇਵੇਂ ਪਾਈ ਜਾਂਦੇ ਹਨ। ਮੇਰਾ ਇਲਜ਼ਾਮ ਇਹ ਹੈ ਕਿ .......

**ਮਾਨਯੋਗ ਸਪੀਕਰ :** ਨਹੀਂ, ਇਹ ਇਲਜ਼ਾਮ ਦਾ ਨਹੀਂ, ਪ੍ਰਸ਼ਨ ਪੁੱਛਣ ਦਾ ਕੰਮ ਹੈ।

**ਸ਼੍ਰੀ ਸੁਨੀਲ ਜਾਖੜ :** ** **

**Mr. Speaker :** Not to be recorded. ਤੁਸੀਂ ਸਵਾਲ ਕਰੋ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਦੂਜੇ ਭਾਗ ਵਿੱਚ ਜਵਾਬ ਦਿੱਤਾ ਹੈ ਕਿ ਅਸੀਂ 6 ਮਹੀਨਿਆਂ ਦੀ ਕਣਕ ਦਿੰਦੇ ਹਾਂ। This is under the provisions of Food Security Act. ਤੁਸੀਂ ਵੱਧ ਤੋਂ ਵੱਧ 6 ਮਹੀਨਿਆਂ ਦੀ ਕਣਕ ਦੇ ਸਕਦੇ ਹੋ। ਪ੍ਰਮੁੱਖ ਸਕੱਤਰ, ਖੁਰਾਕ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲਿਆਂ ਦੇ ਮਿਤੀ 09.07.2015 ਨੂੰ ਇਹ ਲਿਖਦੇ ਹਨ ਕਿ ਹਵਾਲੇ ਅਧੀਨ ਪੱਤਰ ਰਾਹੀਂ ਨੈਸ਼ਨਲ ਫੂਡ ਸਿਕਿਉਰਟੀ ਐਕਟ ਤਹਿਤ ਕੁੱਲ 10 ਮਹੀਨਿਆਂ ਲਈ ਜ਼ਿਲ੍ਹਾਵਾਈਜ਼ ਐਲੋਕੇਸ਼ਨ ਜਾਰੀ ਕੀਤੀ ਜਾ ਰਹੀ ਹੈ। ਇਸ ਸਬੰਧ ਵਿੱਚ ਆਪਣੀ ਹਦਾਇਤ ਕੀਤੀ ਜਾਂਦੀ ਹੈ ਕਿ ਲਾਭ ਪਾਤਰੀਆਂ ਨੂੰ 6 ਮਹੀਨੇ ਤੋਂ

** Not recorded as ordered by the Chair.

ਜ਼ਿਆਦਾ ਕਣਕ ਨਹੀਂ ਦੇ ਸਕਦੇ। 10 ਮਹੀਨੇ ਦੀ ਇਨ੍ਹਾਂ ਦਾ ਅਫਸਰ ਮੰਨ ਰਿਹਾ ਹੈ ਕਿ ਤੁਸੀਂ ਇਕੱਠੀ ਵੰਡੀ ਹੈ। ਮੇਰਾ ਇਲਜ਼ਾਮ ਹੈ ਕਿ ਤੁਸੀਂ ਗਰੀਬ ਨੂੰ 10 ਮਹੀਨੇ ਉਸ ਦਾ ਜਿਹੜਾ ਹੱਕ ਸੀ, ਉਸ ਨੂੰ ਡਿਨਾਈ ਕੀਤਾ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ, ਲੈਕਚਰ ਨਾ ਕਰੋ।

**ਸ਼੍ਰੀ ਸੁਨੀਲ ਜਾਖੜ :**ਮੇਰੀ ਸਪਲੀਮੈਂਟਰੀ ਹੈ ਕਿ is the Hon'ble Chief Minister or the concerned Minister willing to institute an inquiry? ਕੀ ਇਹ ਗਰੀਬਾਂ ਦਾ ਮਾਲ ਖਾ ਗਏ?

**Mr. Speaker :** This is an allegation only, not supplementary. You can ask your supplementary.

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, My supplementary is how the department is writing that allocation is being made for 10 months where as you are authorised to do only for six months.

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਛੋ।

**ਸ਼੍ਰੀ ਸੁਨੀਲ ਜਾਖੜ :** ਮੇਰਾ ਕੁਐਸਚਨ ਹੈ ਕਿ ਤੁਸੀਂ ਇਸ ਨੂੰ ਕਿਵੇਂ ਜਸਟੀਫਾਈ ਕਰਦੇ ਹੋ?

**ਮੰਤਰੀ :** ਗੌਰਮਿੰਟ ਆਫ ਇੰਡੀਆ ਨੇ ਕਿਹਾ ਸੀ ਕਿ ਤੁਸੀਂ ਛੇ ਮਹੀਨੇ ਲਈ ਕਣਕ ਵੰਡੋ, ਇਹ ਸਾਲ 2011 ਦਾ ਸਰਕਾਰ ਦਾ ਫੈਸਲਾ ਸੀ ਉਸ ਤੋਂ ਬਾਅਦ ਉਨ੍ਹਾਂ ਦੇ ਕਹਿਣ ਤੇ ਉਨ੍ਹਾਂ ਤੋਂ ਪਰਮਿਸ਼ਨ ਲੈ ਕੇ ਜਿਵੇਂ ਉਨ੍ਹਾਂ ਨੇ ਕਿਹਾ ਸੀ ਤਾਂ ਅਸੀਂ 6 ਮਹੀਨੇ ਦਾ ਸ਼ੁਰੂ ਕਰ ਦਿੱਤਾ ਗਿਆ ਸੀ। ਅਸੀਂ ਜੂਨ ਤੋਂ ਲੈ ਕੇ 6 ਮਹੀਨੇ ਵਧਾਏ ਸੀ ਕਿ ਕਣਕਾਂ ਦੀ ਖਰੀਦ ਤੋਂ ਬਾਅਦ ਵੰਡੀਏ ਕਿਉਂਕਿ ਇਹ ਨਾ ਹੋਵੇ ਕਿ ਮੰਡੀਕਰਨ ਚਲਦਾ ਹੋਵੇ। ਦੋ ਸਾਲ ਵੰਡਣ ਤੋਂ ਬਾਅਦ ਗੌਰਮਿੰਟ ਆਫ ਇੰਡੀਆ ਨੇ ਕਿਹਾ ਕਿ ਤੁਸੀਂ ਜੋ ਕਰਨਾ ਹੈ try matching it with the financial year. ਤੁਸੀਂ ਜੂਨ ਤੋਂ ਸ਼ੁਰੂ ਨਾ ਕਰੋ, ਅਪ੍ਰੈਲ ਤੋਂ ਸ਼ੁਰੂ ਕਰੋ ਅਤੇ ਅਪ੍ਰੈਲ ਤੇ ਹੀ ਕਲੋਜ਼ ਕਰੋ। ਇਸ ਤਰ੍ਹਾਂ 6 ਮਹੀਨੇ ਇਹ ਪਹਿਲਾ ਆ ਗਿਆ, 4 ਮਹੀਨੇ ਦਾ ਪਿਛਲਾ ਹੋ ਗਿਆ ਜਿਹੜਾ ਬੈਲੈਂਸ ਕਵਰ ਕੀਤਾ ਹੈ। ਇਸ ਤਰ੍ਹਾਂ ਕਰਕੇ ਚਿੱਠੀ ਵਿੱਚ ਦੱਸ ਦਿੱਤਾ, ਇਹ ਐਕਚੂਅਲੀ 10 ਨਹੀਂ ਹੈ, ਦੋ ਵਾਰੀ

[ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ]

ਅੱਡ ਅੱਡ ਵੰਡਿਆ ਹੈ। ਜੇ ਤੁਸੀਂ ਡਿਸਟ੍ਰੀਬਿਊਸ਼ਨ ਰਜਿਸਟਰ ਵਿੱਚ ਦੇਖੋਗੇ ਤਾਂ ਇਸ ਵਿੱਚ 4 ਅੱਡ ਹਨ ਅਤੇ 6 ਅੱਡ ਹਨ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਹੀ ਤਾਂ ਇਲਜ਼ਾਮ ਹੈ ਕਿ ਗਰੀਬਾਂ ਦੇ ਰਾਸ਼ਨ ਦੀ ਗੱਲ ਹੈ...

**Mr. Speaker:** Please sit down. ਉਨ੍ਹਾਂ ਨੇ ਕਾਫੀ ਕਹਿ ਲਿਆ। ਹਾਂ ਜੀ, ਸਰਦਾਰ ਅਜਾਇਬ ਸਿੰਘ ਭੱਟੀ ਜੀ।

-----

## ਇੰਦਰਾ ਅਵਾਸ ਯੋਜਨਾ ਅਧੀਨ ਮਕਾਨ ਬਣਾਉਣਾ

***2229. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਅਪ੍ਰੈਲ, 2012 ਤੋਂ ਹੁਣ ਤੱਕ ਇੰਦਰਾ ਅਵਾਸ ਯੋਜਨਾ ਅਧੀਨ ਰਾਜ ਸਰਕਾਰ ਦੁਆਰਾ ਵਿੱਤੀ ਸਾਲ-ਵਾਰ ਕੁੱਲ ਕਿੰਨੀ ਗ੍ਰਾਂਟ ਪ੍ਰਾਪਤ ਕੀਤੀ ਗਈ ;

(ਅ) ਉਕਤ ਗ੍ਰਾਂਟਾਂ ਵਿੱਚੋਂ ਸਰਕਾਰ ਦੁਆਰਾ ਵਿੱਤੀ ਸਾਲ-ਵਾਰ ਵਰਤੀ ਗਈ ਰਕਮ ਅਤੇ ਅਣ-ਵਰਤੀ ਗ੍ਰਾਂਟ, ਜੇਕਰ ਕੋਈ ਹੈ, ਦੇ ਵੱਖ-ਵੱਖ ਵੇਰਵੇ ਕੀ ਹਨ ;

(ੲ) ਉਪਰੋਕਤ ਵਰਣਿਤ ਸਾਲਾਂ ਦੌਰਾਨ ਉਕਤ ਸਕੀਮ ਅਧੀਨ ਉਸਾਰੇ ਗਏ ਮਕਾਨਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, (ੳ) ਅਪ੍ਰੈਲ, 2012 ਤੋਂ ਹੁਣ ਤੱਕ ਇੰਦਰਾ ਅਵਾਸ ਯੋਜਨਾ ਅਧੀਨ ਰਾਜ ਸਰਕਾਰ ਵੱਲੋਂ ਹੇਠ ਲਿਖੇ ਅਨੁਸਾਰ ਗ੍ਰਾਂਟ ਪ੍ਰਾਪਤ ਕੀਤੀ ਗਈ ਹੈ :-

(ਰੁਪਏ ਲੱਖਾਂ ਵਿੱਚ)

| ਵਿੱਤੀ ਸਾਲ | 2012-13 | 2013-14 | 2014-15 | 2015-16 |
|---|---|---|---|---|
| ਕੇਂਦਰ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਗ੍ਰਾਂਟ | 659.49 | 2739.95 | 0 | 1124.29 |
| ਰਾਜ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਗ੍ਰਾਂਟ | 265.89 | 0 | 229.16 | 781.11 |
| ਕੁੱਲ ਪ੍ਰਾਪਤ ਰਾਸ਼ੀ | 925.38 | 2739.95 | 229.20 | 1905.40 |

(ਅ) ਉਕਤ ਗ੍ਰਾਂਟਾਂ ਵਿੱਚੋਂ ਸਰਕਾਰ ਦੁਆਰਾ ਵਿੱਤੀ ਸਾਲ ਵਾਰ ਵਰਤੀ ਗਈ ਰਕਮ ਅਤੇ ਅਣ-ਵਰਤੀ ਗ੍ਰਾਂਟ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਵਿੱਤੀ ਸਾਲ | ਵਰਤੀ ਗਈ ਰਕਮ (ਰੁਪਏ ਲੱਖਾਂ ਵਿੱਚ) | ਅਣ-ਵਰਤੀ ਗ੍ਰਾਂਟ (ਰੁਪਏ ਲੱਖਾਂ ਵਿੱਚ) |
|---|---|---|
| 2012-13 | 3575.61 | 1904.05 |
| 2013-14 | 758.03 | 4050.32 |
| 2014-15 | 3252.44 | 1585.08 |
| 2015-16 | 261.97 | 1123.50 |
| ਕੁੱਲ | 7848.05 | |

(ੲ) ਉਪਰੋਕਤ ਵਰਣਿਤ ਸਾਲਾਂ ਦੌਰਾਨ ਉਕਤ ਸਕੀਮ ਅਧੀਨ ਉਸਾਰੇ ਗਏ ਮਕਾਨਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਵਿੱਤੀ ਸਾਲ | 2012-13 | 2013-14 | 2014-15 | 2015-16 | ਕੁੱਲ |
|---|---|---|---|---|---|
| ਨਵੇਂ ਬਣਾਏ ਗਏ ਮਕਾਨਾਂ ਦੀ ਗਿਣਤੀ | 3881 | 1454 | 2471 | 405 | 8211 |
| ਮੁਰੰਮਤ ਕੀਤੇ ਗਏ ਮਕਾਨਾਂ ਦੀ ਗਿਣਤੀ | 2000 | 1360 | 1898 | 918 | 6176 |

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਮਾਨਯੋਗ ਮੰਤਰੀ ਜੀ ਵੱਲੋਂ ਪ੍ਰਾਪਤ ਹੋਇਆ ਹੈ। ਉਨ੍ਹਾਂ ਨੇ ਹਾਊਸ ਨੂੰ ਵੀ ਜਾਣਕਾਰੀ ਦਿੱਤੀ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਵਿਚ ਲੱਖਾਂ ਦੀ ਗਿਣਤੀ ਵਿਚ ਬੇਘਰੇ ਲੋਕ ਹਨ ਅਤੇ ਸਾਡੇ ਕੋਲ ਅਣਵਰਤੀ ਰਕਮ 1904.05 ਲੱਖ ਰੁਪਏ ਅਜੇ ਵੀ ਲੰਬਿਤ ਪਈ ਹੈ। ਇਹ ਸਰਕਾਰ ਦੀ ਐਫੀਸ਼ੈਂਸੀ ਤੇ ਸਵਾਲੀਆ ਚਿੰਨ੍ਹ ਹੈ ਕਿ ਜਦੋਂ ਪੰਜਾਬ ਦੇ ਗਰੀਬ ਲੋਕ, ਖਾਸ ਕਰਕੇ ਦਲਿਤ ਲੋਕ ਜਿਹੜੇ ਕਿ ਬਿਨਾਂ ਘਰਾਂ, ਬਿਨਾਂ ਛੱਤ ਤੋਂ ਆਪਣਾ ਜੀਵਨ ਬਸਰ ਕਰ ਰਹੇ ਹਨ। ਸਾਡੀ ਸਰਕਾਰ ਉਨ੍ਹਾਂ ਨੂੰ ਘਰ ਬਣਾ ਕੇ ਜਾਂ ਉਨ੍ਹਾਂ ਦੇ ਟੁੱਟੇ-ਫੁੱਟੇ ਘਰਾਂ ਦੀ ਮੁਰੰਮਤ ਕਰਨ ਲਈ...

**ਮਾਨਯੋਗ ਸਪੀਕਰ :** ਤੁਸੀਂ ਆਪਣਾ ਕੁਐਸਚਨ ਪੁੱਟ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਰਕਾਰ ਦੇ ਜਿਸ ਤਰ੍ਹਾਂ ਦੇ ਹਾਲਾਤ ਹਨ, ਉਹ ਸਾਰਿਆਂ ਦੇ ਸਾਹਮਣੇ ਹਨ। ਮੈਂ ਇਕ ਗਲੇਰਿੰਗ ਐਗਜ਼ਾਂਪਲ ਆਪਣੇ ਹਲਕੇ ਦੀ ਦਿੰਦਾ ਹਾਂ......

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਟ ਕਰੋ ਨਾ ਕਿ ਲੈਕਚਰ ਦਿਉ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਤੁਸੀਂ ਸੁਣ ਲਵੋ। ਮੈਂ ਜਿਹੜਾ ਸਵਾਲ ਦਿੱਤਾ ਹੈ, ਉਸ ਦੇ ਨਾਲ ਰੈਲੇਵੈਂਟ ਗੱਲ ਕਰਾਂਗਾ, ਇਰਰੈਲੇਵੈਂਟ ਗੱਲ ਨਹੀਂ ਕਰਾਂਗਾ। ....

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਆਪਣਾ ਕੁਐਸਚਨ ਪੁੱਟ ਕਰੋ ਜੀ।

**ਸਰਦਾਰ ਅਜਾਇਬ ਸਿੰਘ ਭੱਟੀ :** ਮੇਰੇ ਹਲਕੇ ਵਿਚ ਗੋਬਿੰਦਪੁਰਾ ਪਿੰਡ ਹੈ, ਉਥੇ ਨਹਿਰ ਟੁੱਟ ਗਈ ਅਤੇ 67 ਘਰ ਐਸ.ਸੀ. ਲੋਕਾਂ ਦੇ ਢਹਿ ਗਏ.... (ਵਿਘਨ) ਸਾਲ ਤੋਂ ਉਪਰ ਹੋ ਗਿਆ ਹੈ, ਸਰਕਾਰ ਨੇ ਇਕ ਨਿੱਕਾ ਪੈਸਾ ਵੀ ਨਹੀਂ ਦਿੱਤਾ ਅਤੇ 1904 ਲੱਖ ਰੁਪਿਆ ਅਣਵਰਤਿਆ ਪਿਆ ਹੈ ....

**ਮਾਨਯੋਗ ਸਪੀਕਰ :** ਤੁਸੀਂ ਕੋਈ ਸਪਲੀਮੈਂਟਰੀ ਪੁੱਟ ਕਰਨੀ ਹੈ ਤਾਂ ਕਰੋ ਜੀ।

**ਸਰਦਾਰ ਅਜਾਇਬ ਸਿੰਘ ਭੱਟੀ :** ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਦੇ ਘਰ ਢਹਿ ਗਏ, ਉਨ੍ਹਾਂ ਨੂੰ ਸਰਕਾਰ ਨੇ ਇਕ ਪੈਸਾ ਤੱਕ ਨਹੀਂ ਦਿੱਤਾ। ਇਸ ਦਾ ਕਾਰਨ ਕੀ ਹੈ ਜੀ?

**ਮਾਨਯੋਗ ਸਪੀਕਰ :** ਤੁਸੀਂ ਕਾਰਨ ਛੱਡੋ ਅਤੇ ਸਪਲੀਮੈਂਟਰੀ ਪੁੱਟ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਕਿਉਂ ਛੱਡਾਂ ਜੀ, ਸਾਡੇ ਗਰੀਬ ਲੋਕਾਂ ਦੇ ਘਰ ਹਨ, ਉਹ ਬੇਘਰੇ ਹੋਏ ਬੈਠੇ ਹਨ, ਤੁਸੀਂ ਕਹਿੰਦੇ ਹੋ ਕਿ ਕਾਰਨ ਛੱਡੋ।

**ਮਾਨਯੋਗ ਸਪੀਕਰ :** ਤੁਸੀਂ ਇਸ ਬਾਰੇ ਕੋਈ ਕੁਐਸਚਨ ਤਾਂ ਪੁੱਟ ਕਰੋ। ਤੁਸੀਂ ਤਾਂ ਲੈਕਚਰ ਕਰੀ ਜਾ ਰਹੇ ਹੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਪੈਸੇ ਅਣਵਰਤੇ

ਪਏ ਹਨ। ਮਾਨਯੋਗ ਮੰਤਰੀ ਜੀ ਦੱਸ ਦੇਣ ਕਿ ਘਰ ਸਾਡੇ ਢਹੇ ਪਏ ਹਨ, ਪੈਸੇ ਪਏ ਹਨ, ਲੋਕੀਂ ਬੇਘਰੇ ਹੋਏ ਬੈਠੇ ਹਨ। ਇਹ ਕਦੋਂ ਤੱਕ ਪੈਸੇ ਦੇ ਦੇਣਗੇ ਤਾਂ ਕਿ ਉਹ ਘਰਾਂ ਵਿਚ ਬੈਠ ਸਕਣ।

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ ਦੱਸੋ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੈ ਕਿ ਮਾਨਯੋਗ ਮੈਂਬਰ ਸਾਹਿਬ, ਦੂਜੀ ਵਾਰ ਐਮ.ਐਲ.ਏ. ਬਣ ਕੇ ਆਏ ਹਨ ਅਤੇ ਮੇਰੇ ਜ਼ਿਲ੍ਹੇ ਤੋਂ ਹੀ ਹਨ। ਇਹ ਅਫਸਰ ਵੀ ਰਹੇ ਹਨ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਪਾਲਿਸੀਆਂ ਵੱਖ ਵੱਖ ਹੁੰਦੀਆਂ ਹਨ। ਜੇਕਰ ਫਲੱਡ ਆ ਜਾਣ ਤੇ ਘਰ ਢਹਿ ਜਾਣ ਤਾਂ ਸਰਕਾਰ ਵੱਖਰੀ ਮਦਦ ਕਰਦੀ ਹੈ ਤੇ ਉਨ੍ਹਾਂ ਨੂੰ ਮੁੱਖ ਮੰਤਰੀ ਫੰਡ ਵਿਚੋਂ ਪੈਸੇ ਦਿੱਤੇ ਜਾਂਦੇ ਹਨ। ਇਨ੍ਹਾਂ ਨੂੰ ਉਸ ਪਾਸੇ ਤਾਲਮੇਲ ਕਰਨਾ ਚਾਹੀਦਾ ਸੀ। ਇਹ ਘਰ ਦੀ ਸਕੀਮ ਸਾਡੀ ਨਹੀਂ ਬਣਾਈ ਹੋਈ, ਇਹ ਤੁਹਾਡੀ ਕਾਂਗਰਸ ਸਰਕਾਰ ਨੇ ਇਕ ਬੀ.ਪੀ.ਐਲ. ਸਕੀਮ ਬਣਾਈ ਸੀ। ਉਸ ਦੇ ਮੁਤਾਬਿਕ ਜਿੰਨੇ ਵੀ ਘਰ ਬਣਦੇ ਸੀ, ਅਸੀਂ ਪੈਸੇ ਦੇ ਦਿੱਤੇ ਹਨ। ਅਜੇ ਵੀ ਜੇਕਰ ਸਾਨੂੰ ਕੋਈ ਬੀ.ਪੀ.ਐਲ. ਸਕੀਮ ਅਧੀਨ ਅਰਜ਼ੀ ਦੇਵੇਗਾ ਤਾਂ ਉਸ ਨੂੰ ਵੀ ਪੈਸੇ ਦਿਆਂਗੇ। ਅਣਵਰਤੀ ਰਕਮ ਜ਼ਰੂਰ ਪਈ ਹੈ....(ਵਿਘਨ) ਇਕ ਮਿੰਟ ਸੁਣ ਤਾਂ ਲਵੋ, ਕਾਹਲੀ ਕਿਉਂ ਪਾਉਂਦੇ ਹੋ? ਮੇਰਾ ਜਵਾਬ ਤਾਂ ਮੁੱਕ ਜਾਣ ਦਿਉ (ਵਿਘਨ)ਇੰਨੀ ਕਾਹਲੀ ਨਾ ਪਾਓ।

**ਮਾਨਯੋਗ ਸਪੀਕਰ :** ਡਿਸਟਰਬ ਨਾ ਕਰੋ, ਜਵਾਬ ਪੂਰਾ ਹੋ ਲੈਣ ਦਿਉ।

**ਮੰਤਰੀ :** ਸਪੀਕਰ ਸਾਹਿਬ,ਸਾਲ 2011 ਵਿਚ ਇਕ ਨਵਾਂ ਸਰਵੇ ਹੋਇਆ ਸੀ। ਅਸੀਂ ਬੜਾ ਜ਼ੋਰ ਲਗਾਇਆ ਅਤੇ ਮਗਰ ਪੈ ਕੇ ਸੈਂਟਰ ਸਰਕਾਰ ਨੂੰ ਕਿਹਾ ਕਿ ਸਾਨੂੰ ਇਸ ਸਰਵੇ ਦੀ ਰਿਪੋਰਟ ਦਿੱਤੀ ਜਾਵੇ ਤਾਂ ਜੋ ਅਸੀਂ ਹੋਰ ਗਰੀਬ ਲੋਕਾਂ ਦੇ ਘਰ ਬਣਾ ਸਕੀਏ। ਦੁੱਖ ਦੀ ਗੱਲ ਹੈ ਕਿ ਅਜੇ ਤੱਕ ਸਾਨੂੰ ਉਹ ਰਿਪੋਰਟ ਨਹੀਂ ਮਿਲੀ। ਸਾਲ 2014 ਤੱਕ ਤਾਂ ਇਨ੍ਹਾਂ ਦੀ ਸਰਕਾਰ ਰਹੀ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਕਹਿੰਦੇ ਹਨ ਕਿ (ਸ਼ੋਰ)(ਵਿਘਨ) ...

**ਮਾਨਯੋਗ ਸਪੀਕਰ:** ਭੱਟੀ ਸਾਹਿਬ, ਇਕ ਗੱਲ ਤਾਂ ਸਾਨੂੰ ਸਮਝ ਲੈਣੀ ਚਾਹੀਦੀ ਹੈ ਕਿ ਬੀ.ਪੀ.ਐਲ.ਸਕੀਮ ਜਿਹੜੀ ਪਹਿਲੇ ਬੇਸ ਤੇ ਬਣੀ ਸੀ, ਉਸ

[ ਮਾਨਯੋਗ ਸਪੀਕਰ ]

ਅਨੁਸਾਰ ਬਹੁਤ ਘੱਟ ਲੋਕ ਪੰਜਾਬ ਦੇ ਕਵਰ ਹੁੰਦੇ ਸਨ। ਉਸ ਸਕੀਮ ਦੇ ਮੁਤਾਬਿਕ ਤਾਂ ਪੰਜਾਬ ਵਿਚ ਕੇਵਲ 200-300 ਘਰ ਹੀ ਹੋਣਗੇ। (ਸ਼ੋਰ)

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਵੀ ਭੁੱਚੋ ਮੰਡੀ ਹਲਕੇ ਦੀ ਕੋਈ ਸਮੱਸਿਆ ਆਉਂਦੀ ਹੈ ਤਾਂ ਇਹ ਜਿਹੜਾ ਵੀ ਕੰਮ ਕਰਦੇ ਹਨ, ਉਹ ਘੁੰਮਾ ਫਿਰਾ ਕੇ ਕਰਦੇ ਹਨ ਪਰ ਕਰਦੇ ਜ਼ਰੂਰ ਹਨ।

**ਮਾਨਯੋਗ ਸਪੀਕਰ :** ਫਿਰ ਤੁਹਾਨੂੰ ਤਾਂ ਧੰਨਵਾਦ ਕਰਨਾ ਚਾਹੀਦਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ** **

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਟ ਨਹੀਂ ਕਰ ਰਹੇ, ਲੈਕਚਰ ਦੇ ਰਹੇ ਹੋ। ਇਹ ਤੁਹਾਡਾ ਰਿਕਾਰਡ ਨਹੀਂ ਹੋ ਰਿਹਾ । (ਵਿਘਨ)

**ਸਰਦਾਰ ਅਜਾਇਬ ਸਿੰਘ ਭੱਟੀ :** ਇੱਕ ਸਾਲ ਵਿੱਚ ਤਾਂ ਰਿਪੋਰਟ ਆਈ ਨਹੀਂ ।

**ਮਾਨਯੋਗ ਸਪੀਕਰ :** ਨਹੀਂ ।

**ਮੰਤਰੀ :** ਸੀ. ਐਮ. ਸਾਹਿਬ ਤਾਂ ਨਾਂਹ ਨਹੀਂ ਕਰਦੇ । ਤੁਹਾਡੇ ਹਲਕੇ ਨਾਲ ਸੀ. ਐਮ. ਸਾਹਿਬ ਦਾ ਵਿਸ਼ੇਸ਼ ਪਿਆਰ ਹੈ । ਭੱਟੀ ਸਾਹਿਬ, ਤੁਸੀਂ ਕੱਲ੍ਹ ਨੂੰ ਲਿਆਓ । ਕਰਵਾ ਦਿਆਂਗੇ । (ਵਿਘਨ)

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਕੱਲ੍ਹ ਲਿਆਓ, ਕਰ ਦਿਆਂਗੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬੀ. ਪੀ. ਐਲ. ਦੇ ਬੰਦਿਆਂ ਨੂੰ ਪਿਛਲੀਆਂ ਸਰਕਾਰਾਂ ਪੈਸੇ ਦੇ ਚੁੱਕੀਆਂ ਹਨ । ਮੈਂ ਇਹ ਬੇਨਤੀ ਕਰਦਾ ਹਾਂ ਕਿ ਜਦੋਂ ਇਨ੍ਹਾਂ ਨੇ ਸਰਕਾਰ ਬਣਾਈ, ਉਦੋਂ ਇਨ੍ਹਾਂ ਨੇ ਕਿਹਾ ਸੀ ਕਿ ਬੇਘਰਾਂ ਅਤੇ ਕੱਚੇ ਮਕਾਨਾਂ ਵਾਲਿਆਂ ਨੂੰ ਪੈਸੇ ਦਿੱਤੇ ਜਾਣਗੇ । ਅੱਜ ਇਹ ਬੀ. ਪੀ. ਐਲ. ਲੈ ਕੇ ਬੈਠ ਗਏ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਹਨ, ਬੀ. ਪੀ. ਐਲ. ਵਿੱਚ ਉਨ੍ਹਾਂ ਦਾ ਨਾਂ ਨਹੀਂ ਹੈ ....

** Not recorded as ordered by the Chair.

**ਮਾਨਯੋਗ ਸਪੀਕਰ :** ਉਹ ਤਾਂ ਗਰਾਂਟ ਦੇ ਹਿਸਾਬ ਨਾਲ ਦੱਸ ਰਹੇ ਹਨ । (ਵਿਘਨ) ਇਹ ਜਿਹੜੀ ਗਰਾਂਟ ਹੈ, ਇਸ ਵਿੱਚ ਉਨ੍ਹਾਂ ਨੇ on the basis of ਬੀ.ਪੀ.ਐਲ. ਮਕਾਨ ਬਣਾ ਕੇ ਦੇਣੇ ਹਨ । ਇਹ ਇਸ ਇਸ਼ੂ ਤੇ ਗਰਾਂਟ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਕੇਂਦਰ ਸਰਕਾਰ ਪੈਸੇ ਦੇਣ ਨੂੰ ਤਿਆਰ ਹੈ ।

**ਮਾਨਯੋਗ ਸਪੀਕਰ :** ਇਹ ਗੱਲ ਤਾਂ ਸਮਝ ਲਓ ਕਿ ਆਪਣੇ ਕੋਲ ਬੀ. ਪੀ. ਐਲ. ਬਹੁਤ ਥੋੜ੍ਹੇ ਹਨ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਨ੍ਹਾਂ ਕੋਲ 100 ਕਰੋੜ ਰੁਪਿਆ ਆਇਆ ਹੈ ਤੇ ਇਹ ਪੈਸੇ ਡਾਈਵਰਟ ਕਰੀ ਬੈਠੇ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਉਂ ਨਹੀਂ ਮਿਲ ਰਹੇ ?

**Mr. Speaker :** This is not concerned with this question.

----

## ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਨੂੰ ਡੀ.ਏ. ਦੇ ਬਕਾਏ ਦੀ ਅਦਾਇਗੀ ਕਰਨਾ

***2232. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਦੇ ਸਰਕਾਰੀ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਅਜੇ ਤੱਕ ਡੀ. ਏ.ਦੇ ਬਕਾਇਆਂ ਦੀ ਅਦਾਇਗੀ ਲਈ ਪੈਂਡਿੰਗ ਪਈ ਕੁੱਲ ਰਕਮ ਕਿੰਨੀ ਹੈ;

(ਅ) ਉਕਤ ਅਦਾਇਗੀ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸ਼੍ਰੀਮਾਨ ਜੀ, (ੳ) ਰਾਜ ਦੇ ਸਰਕਾਰੀ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਅਜੇ ਤੱਕ ਡੀ.ਏ.ਦੇ ਬਕਾਇਆਂ ਦੀ ਅਦਾਇਗੀ ਲਈ ਕੁੱਲ 1766 ਕਰੋੜ ਰੁਪਏ ਦੀ ਰਕਮ ਪੈਂਡਿੰਗ ਪਈ ਹੈ।

(ਅ) ਇਨ੍ਹਾਂ ਅਦਾਇਗੀਆਂ ਨੂੰ ਅਦਾ ਕਰਨ ਸਬੰਧੀ ਮਾਮਲਾ ਵਿਚਾਰ ਅਧੀਨ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਵਿਚਾਰ ਅਧੀਨ ਹੁੰਦਿਆਂ ਹੀ ਢਾਈ ਸਾਲ ਹੋ ਗਏ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਚਾਰ ਖਤਮ ਵੀ ਹੋਵੇਗੀ ਜਾਂ ਇਸੇ ਤਰ੍ਹਾਂ ਹੀ ਚੱਲੀ ਜਾਵੇਗਾ ? (ਹਾਸਾ) ਇਹ ਟਾਈਮ ਬਾਊਂਡ ਕਰਨ । ਇਹ ਦੱਸਣ ਕਿ ਕਦੋਂ ਤੱਕ ਡੀ. ਏ. ਦਾ ਏਰੀਅਰ ਕਲੀਅਰ ਕਰ ਦੇਣਗੇ ? ਅੱਜ ਤੱਕ ਜਾਂ ਕੱਲ੍ਹ ਜਾਂ 31 ਮਾਰਚ ਤੱਕ, ਕਦੋਂ ਤੱਕ ਕਲੀਅਰ ਕਰ ਦੇਣਗੇ ? ਸਪੀਕਰ ਸਾਹਿਬ, ਬਹੁਤ ਸਾਰੇ ਬੰਦੇ ਅਜਿਹੇ ਹਨ ਜਿਹੜੇ ਰੱਬ ਨੂੰ ਪਿਆਰੇ ਹੋਣ ਵਾਲੇ ਹਨ ।

**ਮਾਨਯੋਗ ਸਪੀਕਰ :** ਕੋਈ ਡੇਟ ਆਪਾਂ ਫਿਕਸ ਕਰ ਸਕਦੇ ਹਾਂ ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜਾ ਡੀ. ਏ. ਹੈ, ਇਹ ਇੱਕ ਕਨਵੈਨਸ਼ਨ ਹੈ, ਜਿਹੜੀ ਅਸੀਂ ਫਾਲੋ ਕਰ ਰਹੇ ਹਾਂ । ਗੌਰਮਿੰਟ ਆਫ ਇੰਡੀਆ ਜਿਹੜਾ ਡੀ. ਏ. ਦਿੰਦੀ ਹੈ, ਉਸ ਨੂੰ ਸਟੇਟ ਲਾਗੂ ਕਰ ਰਹੀ ਹੈ ਪਰ ਸੂਬਿਆਂ ਵਾਸਤੇ ਡੀ. ਏ. ਦੇਣਾ ਜਾਂ ਕਿਸੀ ਪਰਟੀਕੁਲਰ ਡੇਟ ਤੋਂ ਡੀ. ਏ. ਦੇਣਾ ਲਾਜ਼ਮੀ ਨਹੀਂ ਹੈ । ਇਸ ਦੀ ਮੈਂ ਉਦਾਹਰਨ ਵੀ ਦੇ ਸਕਦਾ ਹਾਂ। ਪੰਜਾਬ ਵਿੱਚ ਅਸੀਂ 119% ਡੀ. ਏ. ਦੇ ਰਹੇ ਹਾਂ ਤੇ ਵੈਸਟ ਬੰਗਾਲ ਵਿੱਚ ਜਨਵਰੀ, 2016 ਵਿੱਚ ਜਿਹੜੀ ਡੀ. ਏ. ਦੀ ਕਿਸ਼ਤ ਦਿੱਤੀ ਹੈ, ਸਿਰਫ 75% ਹੀ ਡੀ. ਏ. ਦਿੱਤਾ ਹੈ । ਸਾਡੀ ਸਰਕਾਰ ਫਿਰ ਵੀ ਪੰਜਾਬ ਦੇ ਮੁਲਾਜ਼ਮਾਂ ਦੀਆਂ ਲੋੜਾਂ ਪ੍ਰਤੀ ਸੰਵੇਦਨਸ਼ੀਲ ਹੈ । ਅੱਜ ਪੰਜਾਬ ਦੇ ਮੁਲਾਜ਼ਮ ਦੀ ਜੇ ਗੱਲ ਕਰੀਏ ਤਾਂ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਤਨਖਾਹਾਂ ਸਾਡੀ ਸਰਕਾਰ ਮੁਲਾਜ਼ਮਾਂ ਨੂੰ ਦੇ ਰਹੀ ਹੈ । (ਥੰਪਿੰਗ) ਅਸੀਂ ਫਿਰ ਵੀ ਮੰਨਿਆ ਹੈ ਕਿ ਜਿਹੜੇ ਮੁਲਾਜ਼ਮਾਂ ਦੇ ਬਕਾਏ ਹਨ, ਅਸੀਂ ਦਿਆਂਗੇ । ਅਸੀਂ ਪਿਛਲੇ ਸਾਲ ਦਸੰਬਰ ਤੇ ਜਨਵਰੀ ਵਿੱਚ 500 ਕਰੋੜ ਰੁਪਿਆ ਮੁਲਾਜ਼ਮਾਂ ਦਾ ਜੋ ਡੀ. ਏ. ਦਾ ਬਕਾਇਆ ਸੀ, ਉਹ ਦੇ ਕੇ ਹਟੇ ਹਾਂ । ਆਉਣ ਵਾਲੇ ਸਮੇਂ ਵਿੱਚ ਜਦੋਂ ਵੀ ਸਾਡੇ ਕੋਲ ਸਾਧਨ ਹੋਣਗੇ ਤਾਂ ਅਸੀਂ ਇਸ ਨੂੰ ਵਿਚਾਰ ਕੇ ਪਹਿਲ ਦੇ ਆਧਾਰ ਤੇ ਕਰਾਂਗੇ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਪਿੱਛੇ ਜਿਹੇ ਜੁਲਾਈ ਵਿੱਚ ਸੀ. ਐਮ. ਸਾਹਿਬ ਦੀ ਹਾਜ਼ਰੀ ਵਿੱਚ ਜਥੇਬੰਦੀ ਦੀ ਮੀਟਿੰਗ ਹੋਈ ਤੇ ਉਥੇ ਐਫ. ਐਮ. ਸਾਹਿਬ ਵੀ ਹਾਜ਼ਰ ਸਨ । ਉਥੇ ਉਨ੍ਹਾਂ ਨੇ ਕਿਹਾ ਕਿ ਤਿੰਨ ਮਹੀਨੇ ਵਿੱਚ ਸਾਰਾ ਕੁਝ ਕਲੀਅਰ ਕਰ ਦਿਆਂਗੇ । ਤਿੰਨ ਮਹੀਨੇ ਵੀ ਗਏ, ਸਾਲ ਵੀ ਗਿਆ, ਢਾਈ ਸਾਲ ਵੀ ਲੰਘ ਗਏ ਤੇ ਹਾਲੇ ਤੱਕ ਵਿਚਾਰ ਖਤਮ

ਨਹੀਂ ਹੋਇਆ । ਇਹ ਵਿਚਾਰ ਅਧੀਨ ਕਦੋਂ ਖਤਮ ਹੋਵੇਗਾ ? ਇਹ ਕਹਿੰਦੇ ਹਨ ਕਿ ਸਾਡਾ ਵੈਸਟ ਬੰਗਾਲ ਨਾਲੋਂ ਡੀ. ਏ. ਬਹੁਤ ਜ਼ਿਆਦਾ ਹੈ । ਜਿਹੜੇ ਸੁਖਬੀਰ ਬਾਦਲ ਦੇ ਅਖਬਾਰਾਂ ਵਿੱਚ ਇਸ਼ਤਿਹਾਰ ਆ ਰਹੇ ਹਨ, ਉਹ ਪੰਜਾਬ ਨੂੰ ਗਰੀਸ ਨਾਲ ਜਾਂ ਜਪਾਨ ਨਾਲ ਕੰਪੇਅਰ ਕਰ ਰਹੇ ਹਨ ।

**Mr. Speaker :** No comparison, Sidhu Sahib.

**ਸਰਦਾਰ ਬਲਬੀਰ ਸਿੰਘ ਸਿੱਧੂ :** ਅੱਜ ਟ੍ਰਿਬਿਊਨ ਅਖਬਾਰ ਦੇਖੋ, ਇਹ ਕਹਿੰਦੇ ਹਨ ਕਿ ਸਾਡੇ ਕੋਲ ਬੜਾ ਪੈਸਾ ਆਇਆ ਹੈ । ਉਹ ਪੈਸਾ ਕਿਸ ਵਾਸਤੇ ਲੱਗ ਰਿਹਾ ਹੈ ?......

**Mr. Speaker :** This is not relevant. No. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਜੀ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਤਾਂ ਵਿਚਾਰ ਅਧੀਨ ਫਿਰ ਚੱਲੀ ਜਾਵੇਗਾ । (ਵਿਘਨ) ਫਿਰ ਸਵਾਲ ਲਗਾਉਣ ਦਾ ਕੀ ਫਾਇਦਾ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਕਦੋਂ ਤੱਕ ਪੈਸਾ ਦੇ ਦੇਣਗੇ ?

**ਮਾਨਯੋਗ ਸਪੀਕਰ :** ਜਦ ਜਵਾਬ ਆ ਗਿਆ ਤੇ ਫਿਰ ਉਸ ਤੋਂ ਅੱਗੇ ਨਹੀਂ । (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਡੇਟ ਬਾਊਂਡ ਤਾਂ ਕਰਨ ।

**Mr. Speaker :** How can I do it ? I cannot bind the Government. ਢੀਂਡਸਾ ਜੀ, ਕੀ ਆਪਾਂ ਡੇਟ ਬਾਊਂਡ ਕਰ ਸਕਦੇ ਹਾਂ ਕਿ ਨਹੀਂ ?

**ਮੰਤਰੀ :** ਨਹੀਂ ਜੀ, ਉਸ ਨੂੰ ਡੇਟ ਬਾਊਂਡ ਨਹੀਂ ਕੀਤਾ ਜਾ ਸਕਦਾ।

**Mr. Speaker :** That I agree. ਅਗਲਾ ਸਵਾਲ, ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਜ਼ਿਆਦਾ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਕਿਉਂ ਨਹੀਂ ਡੇਟ ਬਾਊਂਡ ਕੀਤਾ ਜਾ ਸਕਦਾ...(ਵਿਘਨ). (ਸ਼ੋਰ)**

**ਮਾਨਯੋਗ ਸਪੀਕਰ :** ਜੋ ਇਨ੍ਹਾਂ ਨੇ ਹੁਣ without my permission ਕਿਹਾ ਹੈ, that should be expunged. ਇਥੇ ਤੁਸੀਂ ਰੌਂਗ ਹੋ, No, (ਵਿਘਨ) ਜੇ ਤੁਸੀਂ ਮੇਰੀ ਥਾਂ ਤੇ ਹੋਵੋ ਤਾਂ ਕੀ ਕਰਵਾ ਦਿਓਗੇ? ਕੀ ਤੁਸੀਂ ਮੇਰੀ ਥਾਂ ਤੇ ਹੋ ਕੇ ਸਰਕਾਰ ਨੂੰ ਡੇਟ ਬਾਊਂਡ ਕਰਵਾ ਦੇਵੋਗੇ? No, ਨਹੀਂ। I cannot compel.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ।)

**Mr. Speaker :** ** Slogans should not be recorded. ਜੋ ਇਨ੍ਹਾਂ ਨੇ ਕੋਈ ਮੇਰੀ ਪਰਮਿਸ਼ਨ ਤੋਂ ਬਿਨਾ ਕਿਹਾ ਹੈ, that should be expunged.

-----

## ਸੀ.ਐਚ.ਸੀ. ਡੇਹਲੋਂ, ਲੁਧਿਆਣਾ ਦੀ ਬਿਲਡਿੰਗ ਦੀ ਉਸਾਰੀ ਕਰਨਾ

***2227. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੀ.ਐਚ.ਸੀ. ਡੇਹਲੋਂ (ਲੁਧਿਆਣਾ) ਦੀ ਬਿਲਿਡੰਗ ਦੀ ਉਸਾਰੀ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ; ਇਸ ਮੰਤਵ ਲਈ ਕਿੰਨੇ ਫੰਡਜ਼ ਦਾ ਐਸਟੀਮੇਟ ਤਿਆਰ ਕੀਤਾ ਗਿਆ ਸੀ ਅਤੇ ਉਸ ਵਿਚੋਂ ਕਿੰਨੇ ਫੰਡ ਖਰਚ ਕੀਤੇ ਜਾ ਚੁੱਕੇ ਹਨ ਅਤੇ ਕਿੰਨੇ ਫੰਡਜ਼ ਅਜੇ ਹੋਰ ਖਰਚੇ ਜਾਣ ਦੀ ਲੋੜ ਹੈ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ :** ਸ਼੍ਰੀਮਾਨ ਜੀ, ਕਮਿਊਨਿਟੀ ਹੈਲਥ ਸੈਂਟਰ ਡੇਹਲੋਂ ਦੀ ਉਸਾਰੀ ਦਾ ਕੰਮ 7.3.2014 ਨੂੰ ਸ਼ੁਰੂ ਹੋਇਆ ਸੀ ਅਤੇ ਪਹਿਲੇ ਪੜਾਅ ਦਾ ਕੰਮ ਜਿਸ ਵਿੱਚ ਸਾਰੀਆਂ ਓ.ਪੀ.ਡੀ. ਸੁਵਿਧਾਵਾਂ ਅਤੇ 10 ਬਿਸਤਰੇ ਸ਼ਾਮਲ ਹਨ, ਦੀ ਉਸਾਰੀ ਦਾ ਕੰਮ 29.2.2016 ਨੂੰ ਮੁਕੰਮਲ ਹੋ ਚੁੱਕਿਆ ਹੈ। ਇਸ ਕੰਮ ਲਈ 417 ਲੱਖ ਖਰਚ ਹੋ ਚੁੱਕਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਇਹ ਜਿਹੜਾ ਮੰਤਰੀ ਜੀ ਨੇ ਬਿਆਨ ਦਿੱਤਾ ਹੈ, ਇਹ ਗਲਤ ਹੈ ਜੀ। ਜੋ ਉਸ ਦਾ ਐਸਟੀਮੇਟ

** Not recorded as ordered by the Chair.

ਹੈ, ਉਹ ਪਾਸ ਨਹੀਂ ਹੋਇਆ। ..(ਵਿਘਨ)..ਤੁਸੀਂ ਆਪਣੀਆਂ ਗੱਲਾਂ ਕਰ ਲਈਆਂ ਹਨ, ਬਹਿ ਜਾਵੋ ਦੋ ਮਿੰਟ, ਸਾਨੂੰ ਵੀ ਬੋਲ ਲੈਣ ਦਿਓ। (ਵਿਘਨ) ਚੰਨੀ ਦੇ ਨਾਮ ਤੇ ਸਵਾਲ ਲਗਾ ਲਏ ਅਤੇ ਹੁਣ ਸਾਡੀ ਵਾਰੀ ਰੌਲਾ ਪਾ ਲਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸੀ.ਐਚ.ਸੀ., ਡੇਹਲੋਂ ਦਾ ਨਕਸ਼ਾ ਪਾਸ ਹੋਇਆ ਸੀ, ਇਸ ਨਕਸ਼ੇ ਵਿੱਚ ਜਿਹੜਾ ਐਮਰਜੰਸੀ ਵਿੰਗ ਵਿਖਾਇਆ ਗਿਆ ਹੈ, ਇਹ ਅਜੇ ਤੱਕ ਨਹੀਂ ਬਣਿਆ। ਜੋ ਵਾਟਰ ਸਪਲਾਈ ਦੀ ਸਕੀਮ ਨਕਸ਼ੇ ਵਿੱਚ ਦਿਖਾਈ ਗਈ ਹੈ, ਉਹ ਵਾਟਰ ਸਪਲਾਈ ਨਹੀਂ ਪਾਈ ਗਈ, ਨਾ ਹੀ ਇਸ ਵਿੱਚ ਪ੍ਰਾਈਵੇਟ ਰੂਮ ਬਣਾਏ ਗਏ ਹਨ ਜੀ। ਮੈਂ ਮੰਤਰੀ ਜੀ ਨੂੰ ਇਹ ਵੀ ਦੱਸਣਾ/ਪੁੱਛਣਾ ਚਾਹੁੰਦਾ ਹਾਂ ਕਿ ਇਸ ਹਸਪਤਾਲ ਨੂੰ ਬਣਾਉਣ ਵਾਸਤੇ ਜਗ੍ਹਾ ਵੀ ਨਹੀਂ ਸੀ। ਮਾਨਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਨਾਲ ਲਗਦੇ ਥਾਣੇ ਦੀ ਜਗ੍ਹਾ ਲੈ ਕੇ ਦਿੱਤੀ ਹੈ ਲੇਕਿਨ ਉਸ ਦੇ ਬਾਵਜੂਦ ਵੀ ਜਿਹੜਾ ਐਸਟੀਮੇਟ 6 ਕਰੋੜ ਰੁਪਏ ਦਾ ਸੀ, ਹੁਣ ਬਿਆਨ ਦੇ ਰਹੇ ਹਨ ਕਿ 4 ਕਰੋੜ 17 ਲੱਖ ਰੁਪਏ ਨਾਲ ਕੰਪਲੀਟ ਹੋ ਗਿਆ ਹੈ। ਕੰਪਲੀਟ ਤਾਂ ਉਹ ਹੋਇਆ ਹੀ ਨਹੀਂ ਹੈ ਜੀ।

**ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ..(ਵਿਘਨ)..

**Mr. Speaker :** Silence please. ਮੈਨੂੰ ਸੁਣ ਤਾਂ ਲੈਣ ਦਿਓ।

**ਮੰਤਰੀ :** ਜਿਹੜਾ ਵਾਅਦਾ 10 ਬਿਸਤਰਿਆਂ ਦਾ ਕੀਤਾ ਹੈ ...(ਵਿਘਨ).... 10 ਬਿਸਤਰਿਆਂ ਦਾ ਜਿਹੜਾ ਹਸਪਤਾਲ ਹੈ, 417 ਲੱਖ ਰੁਪਿਆ ਲਗਾ ਕੇ ਇਸ ਨੂੰ 10 ਬਿਸਤਰਿਆਂ ਵਾਸਤੇ ਤਿਆਰ ਕਰ ਦਿੱਤਾ ਗਿਆ ਹੈ। ਬਾਕੀ ਓ.ਪੀ.ਡੀ. ਵਗੈਰਾ ਸਾਰੀ ਕੰਪਲੀਟ ਹੈ। ਜਦੋਂ ਉਥੇ ਓ.ਪੀ.ਡੀ. ਵਧੇਗੀ, ਐਮਰਜੰਸੀ ਦੀ ਲੋੜ ਪਵੇਗੀ ਤਾਂ 2 ਕਰੋੜ 2 ਲੱਖ ਰੁਪਏ ਹੋਰ ਖਰਚ ਕਰ ਦਿੱਤੇ ਜਾਣਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਥੇ ਐਮਰਜੰਸੀ ਵਿੰਗ ਹੀ ਨਹੀਂ ਬਣਿਆ ਤਾਂ ਮਰੀਜ਼ ਕਿਥੋਂ ਲਿਆ ਕੇ ਜਮ੍ਹਾਂ ਕਰਵਾਵਾਂਗੇ ਜੀ। (ਹਾਸਾ) ਇਸ ਨੂੰ ਕੰਪਲੀਟ ਕਰਨ ਜੀ। ਇਹ ਐਸ਼ੋਰੈਂਸ ਦੇਣ ਕਿ ਕਿੰਨੇ ਸਮੇਂ ਵਿੱਚ ਕੰਪਲੀਟ ਹੋਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੇਰਾ ਕਹਿਣਾ ਹੈ ਕਿ ਵੈਸੇ ਕੋਈ ਬਿਲਡਿੰਗ

ਬਣਾ ਦੇਣ ਦਾ ਕੋਈ ਫਾਇਦਾ ਨਹੀਂ। ਅਗਰ ਉਥੇ ਮਰੀਜ਼ਾਂ ਦੀ ਗਿਣਤੀ ਵਧੀ, ਲੋੜ ਪਈ ਔਰ ਅਗਰ ਜ਼ਰੂਰੀ ਸਮਝਿਆ ਤਾਂ ਉਸ ਨੂੰ ਤੁਰੰਤ ਕਰ ਦਿੱਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਨੇੜੇ-ਤੇੜੇ 45 ਪਿੰਡਾਂ ਵਿੱਚ ਕੋਈ ਹਸਪਤਾਲ ਨਹੀਂ ਹੈ। ਬਾਦਲ ਸਾਹਿਬ ਦੀ ਕਿਰਪਾ ਦੇ ਨਾਲ ਇਹ ਹਸਪਤਾਲ ਬਣਿਆ ਹੈ। ਕਮ-ਜ਼-ਕਮ ਇਹ ਪੂਰਾ ਤਾਂ ਕਰ ਦੇਣ ਜੀ।

**Mr. Speaker :** Please sit down now. Thank you. Next Shri Sunil Jakhar ji.

-----

## ਨਸ਼ੇ ਦੀ ਰੋਕਥਾਮ ਲਈ ਬੋਰਡ ਦਾ ਗਠਨ ਕਰਨਾ

***2215. ਸ਼੍ਰੀ ਸੁਨੀਲ ਜਾਖੜ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਵਿੱਚ ਨਸ਼ੇ ਦੀ ਰੋਕਥਾਮ ਲਈ ਕੋਈ ਬੋਰਡ ਕੰਮ ਕਰ ਰਿਹਾ ਹੈ; ਜੇਕਰ ਹਾਂ ਤਾਂ ਇਸ ਬੋਰਡ ਦੇ ਮੈਂਬਰਾਂ ਦੇ ਨਾਂ ਕੀ ਹਨ?

(ਅ) ਸਾਲ 2015 ਦੌਰਾਨ ਇਸ ਬੋਰਡ ਦੀਆਂ ਕਿੰਨੀਆਂ ਮੀਟਿੰਗਾਂ ਹੋਈਆਂ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ,

(ੳ) ਹਾਂ ਜੀ, ਪੰਜਾਬ ਰਾਜ ਵਿੱਚ ਨਸ਼ੇ ਦੀ ਰੋਕਥਾਮ ਲਈ ਰਾਜ ਪੱਧਰ ਤੇ ਇੱਕ ਬੋਰਡ ਦਾ ਗਠਨ ਕੀਤਾ ਗਿਆ ਹੈ, ਇਸ ਬੋਰਡ ਦੇ ਮੈਂਬਰ ਹੇਠ ਲਿਖੇ ਅਨੁਸਾਰ ਹਨ:-

| | | |
|---|---|---|
| 1. | ਮਾਨਯੋਗ ਮੁੱਖ ਮੰਤਰੀ, ਪੰਜਾਬ | : ਚੇਅਰਮੈਨ |
| 2. | ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ | : ਕੋ-ਚੇਅਰਮੈਨ |
| 3. | ਸਿਹਤ ਮੰਤਰੀ | : ਵਾਈਸ ਚੇਅਰਮੈਨ |
| 4. | ਚੇਅਰਮੈਨ, ਪੰਜਾਬ ਪ੍ਰਸ਼ਾਸਨਿਕ ਸੁਧਾਰ ਕਮਿਸ਼ਨ | : ਮੈਂਬਰ |
| 5. | ਮੁੱਖ ਸਕੱਤਰ | : ਮੈਂਬਰ |

| | | |
|---|---|---|
| 6. | ਡਾ. ਕੇ.ਕੇ. ਤਲਵਾਰ, ਸਲਾਹਕਾਰ ਸਿਹਤ ਤੇ ਮੈਡੀਕਲ ਸਿੱਖਿਆ, ਪੰਜਾਬ ਸਰਕਾਰ | : ਮੈਂਬਰ |
| 7. | ਡਾ. ਅਜੀਤ ਅਵਸਥੀ, ਪ੍ਰੋਫੈਸਰ, ਸਾਈਕੈਟਰੀ ਵਿਭਾਗ, ਪੀ.ਜੀ.ਆਈ, ਚੰਡੀਗੜ੍ਹ | : ਮੈਂਬਰ |
| 8. | ਡਾ. ਡੀ. ਬਾਸੂ, ਪ੍ਰੋਫੈਸਰ, ਸਾਈਕੈਟਰੀ ਵਿਭਾਗ, ਪੀ.ਜੀ.ਆਈ, ਚੰਡੀਗੜ੍ਹ | : ਮੈਂਬਰ |
| 9. | ਪ੍ਰਮੁੱਖ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ | : ਮੈਂਬਰ ਸਕੱਤਰ |
| 10. | ਵਿਸ਼ੇਸ਼ ਪ੍ਰਮੁੱਖ ਸਕੱਤਰ ਟੂ ਮੁੱਖ ਮੰਤਰੀ (ਸ਼੍ਰੀ ਕੇ.ਜੇ.ਐਸ. ਚੀਮਾ) | : ਮੈਂਬਰ |
| 11. | ਮੈਨੇਜਿੰਗ ਡਾਇਰੈਕਟਰ, ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ | : ਮੈਂਬਰ |
| 12. | ਸਕੱਤਰ ਸਮਾਜਿਕ ਸੁਰੱਖਿਆ | : ਮੈਂਬਰ |
| 13. | ਡਾਇਰੈਕਟਰ ਨਾਰਕੋਟਿਕਸ ਕੰਟਰੋਲ ਬਿਊਰੋ, ਪੰਜਾਬ | : ਮੈਂਬਰ |
| 14. | ਹੋਰ 5 ਮੈਂਬਰ ਚੇਅਰਮੈਨ ਵੱਲੋਂ ਨਾਮਜ਼ਦ ਕੀਤੇ | |

(ਅ) ਨਹੀਂ ਜੀ, ਇਸ ਬੋਰਡ ਦੀ ਮੀਟਿੰਗ 29-2-2016 ਨੂੰ ਰੱਖੀ ਗਈ ਸੀ, ਪਰੰਤੂ ਕੁਝ ਕਾਰਨਾਂ ਕਰਕੇ ਇਹ ਮੀਟਿੰਗ ਨਹੀਂ ਹੋ ਸਕੀ। ਤੁਸੀਂ ਮਜ਼ਾਕ ਨਾ ਕਰੋ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸਮਝ ਲਵੋ।

**Mr. Speaker :** Please listen. listen, listen, ਜਾਖੜ ਜੀ, ਇਹ ਫਾਜ਼ਿਲਕਾ ਨੂੰ ਬਿਲੌਂਗ ਕਰਦੇ ਹਨ, ਤੁਸੀਂ ਵੀ ਫਾਜ਼ਿਲਕਾ ਨੂੰ ਬਿਲੌਂਗ ਕਰਦੇ ਹੋ।

**ਸ਼੍ਰੀ ਸੁਨੀਲ ਜਾਖੜ:** ਨਹੀਂ ਜੀ, ਮਾਨਯੋਗ ਸਪੀਕਰ ਸਾਹਿਬ, ਸਾਡੇ ਤਾਂ ਇਹ ਸਤਿਕਾਰਯੋਗ ਹਨ, ਸਾਰੇ ਪੰਜਾਬ ਵਾਸਤੇ ਹੀ ਬੜੇ ਸਤਿਕਾਰਯੋਗ ਹਨ, ਅਫਸਰ ਕਈ ਵਾਰੀ ਇਨ੍ਹਾਂ ਨਾਲ ਮਜ਼ਾਕ ਕਰ ਜਾਂਦੇ ਹਨ, ਪਤਾ ਨਹੀਂ ਪੰਜਾਬੀ ਨੂੰ ਇੰਗਲਿਸ਼ ਵਿਚ ਲਿਖ ਕੇ ਭੇਜ ਦਿੰਦੇ ਹਨ, ਇਸ ਨੂੰ ਪੰਜਾਬੀ ਵਿਚ ਮਨੋਚਿਕਤਿਸ ਲਿਖ ਕੇ ਭੇਜ ਦਿੰਦੇ ਤਾਂ ਕਿੰਨੀ ਕੁ ਗੱਲ ਸੀ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਟ ਕਰੋ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦਾ ਬਹੁਤ ਹੀ ਧੰਨਵਾਦੀ ਹਾਂ ਕਿ ਇਸ ਵਿਚ ਸਾਰੀਆਂ ਹੀ ਉਘੀਆਂ ਸ਼ਖਸੀਅਤਾਂ ਜਿਨ੍ਹਾਂ ਵਿਚ ਮਾਨਯੋਗ ਮੁੱਖ ਮੰਤਰੀ ਜੀ, ਉਪ ਮੁੱਖ ਮੰਤਰੀ ਜੀ, ਡਾ. ਕੇ. ਕੇ. ਤਲਵਾਰ, ਡਾ. ਅਜੀਤ ਅਵਸਥੀ ਜੀ, ਡਾ. ਡੀ. ਬਾਸੂ ਤੇ ਮੁੱਖ ਸਕੱਤਰ ਸ਼ਾਮਲ ਕੀਤੇ ਗਏ ਹਨ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੇਰਾ ਇਸ ਸਵਾਲ ਵਿਚ ਪਾਰਟ 'ਬੀ' ਸਵਾਲ ਲੱਗਿਆ ਸੀ If at all has any meeting of this Board taken place ? ਇਨ੍ਹਾਂ ਦਾ ਉਸ ਬਾਰੇ ਜਵਾਬ 'ਨੋ' ਆਇਆ ਹੈ। ਇੱਕ ਮੀਟਿੰਗ ਫਰਵਰੀ, 2016 ਵਿਚ ਪਲਾਨਡ ਸੀ but what ever may be the reasons ਉਹ ਮੀਟਿੰਗ ਕੈਂਸਲ ਹੋ ਗਈ । ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੰਨਾ ਵੱਡਾ ਤੁਸੀਂ illusutrious ਬੋਰਡ ਬਣਾ ਦਿੱਤਾ, ਇਸ ਦਾ ਕੋਈ ਮਾਇਨਾ ਹੈ, ਇਸ ਦੀ ਮੀਟਿੰਗ ਕਿਉਂ ਨਹੀਂ ਹੋਈ ਹੈ? ਜਾਂ ਫਿਰ ਪੰਜਾਬ ਵਿਚ ਨਸ਼ੇ ਦੀ ਪ੍ਰਾਬਲਮ ਖਤਮ ਹੋ ਚੁੱਕੀ ਹੈ, ਸਾਰੀ ਦੀ ਸਾਰੀ ਪ੍ਰਾਬਲਮ ਖਤਮ ਹੋ ਚੁੱਕੀ ਹੈ ਇਸ ਕਰਕੇ ਬੋਰਡ ਦੀ ਮੀਟਿੰਗ ਦੀ ਕੋਈ ਜ਼ਰੂਰਤ ਨਹੀਂ ਪਈ? ਕੀ ਇਸ ਬਾਰੇ ਮੰਤਰੀ ਜੀ ਦੱਸਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ, ਪੰਜਾਬ ਦੇ ਨਸ਼ੇ ਦੇ ਬਰਖਿਲਾਫ ਬੜੀ ਚਿੰਤਾ ਕਰਦੇ ਹਨ। ਬੋਰਡ ਦੀ ਮੀਟਿੰਗ ਕੈਂਸਲ ਹੋਈ ਹੈ ਪਰ ਮੁੱਖ ਮੰਤਰੀ ਸਾਹਿਬ ਰੋਜ਼ ਮੀਟਿੰਗ ਕਰਦੇ ਹਨ ਅਤੇ ਨਸ਼ੇ ਪ੍ਰਤੀ ਚਿੰਤਤ ਹਨ। ਕਿੰਨੇ ਹੀ ਨਸ਼ੇ ਛੁਡਾਊ ਕੇਂਦਰਾਂ ਦੇ ਡਾਕਟਰਾਂ ਦੀ ਰੋਜ਼ ਮੀਟਿੰਗ ਰੱਖ ਕੇ ਕਾਫ਼ੀ ਓ.ਪੀ.ਡੀ. ਕੀਤੀ ਗਈ ਹੈ । ਨਸ਼ੇ ਦੇ ਬਰਖਿਲਾਫ ਜਿੰਨੀ ਚਿੰਤਾ ਪੰਜਾਬ ਸਰਕਾਰ ਨੇ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ ਹੈ, ਸ਼ਾਇਦ ਕਿਸੇ ਨੇ ਨਹੀਂ ਕੀਤੀ। ਇਹ ਪੰਜਾਬ ਨੂੰ ਨਸ਼ਾ ਮੁਕਤ ਬਣਾਉਣ ਵਾਸਤੇ ਸੰਕਲਪਬੱਧ ਹਨ ਔਰ ਇਹ ਮੀਟਿੰਗ ਅੱਗੇ ਵਾਸਤੇ ਕਰ ਲਈ ਜਾਵੇਗੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਬੜੇ ਚਿੰਤਤ ਹਨ, ਸਾਨੂੰ ਵੀ ਪਤਾ ਹੈ ਕਿ ਬਹੁਤ ਚਿੰਤਤ ਹਨ । ਮੇਰਾ ਸਿੱਧਾ ਜਿਹਾ ਸਵਾਲ ਸੀ ਕਿ ਇਹ ਜਦੋਂ ਦਾ ਬੋਰਡ ਬਣਿਆ ਹੈ ਇਸ ਦੀ ਕੋਈ ਮੀਟਿੰਗ ਹੋਈ ਹੈ ਜਾਂ ਨਹੀਂ ਹੋਈ? ਇਸ ਦੀ ਕੋਈ ਮੀਟਿੰਗ ਨਹੀਂ ਹੋਈ । ਸਪੀਕਰ ਸਾਹਿਬ, ਮੇਰੀ ਮੰਤਰੀ ਜੀ ਤੋਂ ਇਹ ਸਪਲੀਮੈਂਟਰੀ ਹੈ ਕਿ ਇਨ੍ਹਾਂ ਦੇ ਜਿਹੜੇ ਬਿਆਨ ਹਨ, is he speaking in his personal capacity and he made this statement ਕਿ ਸ਼ਰਾਬ ਕੋਈ ਨਸ਼ਾ ਨਹੀਂ ਹੈ ਜਾਂ was that recommended by this Board or was it his personal opinion? ਇਹ ਤੁਹਾਡੀ ਨਿੱਜੀ ਰਾਇ ਸੀ ਕਿ ਸ਼ਰਾਬ ਕੋਈ ਨਸ਼ਾ ਨਹੀਂ ਹੈ ਜਾਂ ਫਿਰ ਇਸ ਬੋਰਡ ਨੇ ਇਨ੍ਹਾਂ ਦੀ ਅਧਿਅਕਸ਼ਤਾ ਵਿਚ ਬੈਠ ਕੇ ਰਿਕੁਮੈਂਡ ਕੀਤਾ ਸੀ?

**ਮੰਤਰੀ :** ਮੈਂ ਵਿਧਾਨ ਸਭਾ ਦੇ ਵਿੱਚ ਵੀ ਇਹ ਕਹਿੰਦਾ ਹਾਂ ਕਿ ਸ਼ਰਾਬ ਨਸ਼ਾ ਨਹੀਂ ਹੈ, ਪਾਗਲ ਪਾਣੀ ਹੈ। ਅਗਰ ਸਭ ਤੋਂ ਕੋਈ ਬੁਰੀ ਚੀਜ਼ ਹੈ ਤਾਂ ਸ਼ਰਾਬ ਹੈ, ਸ਼ਰਾਬ ਨਸ਼ੇ ਦੀ ਜੜ੍ਹ ਹੈ, ਸ਼ਰਾਬ ਲੜਾਈ ਦੀ ਜੜ੍ਹ ਹੈ, ਸ਼ਰਾਬ ਹਰੇਕ ਉਤਪਾਦ ਦੀ ਜੜ੍ਹ ਹੈ। ਸਭ ਤੋਂ ਅਗਰ ਬੁਰੀ ਚੀਜ਼ ਹੈ ਤਾਂ ਸ਼ਰਾਬ ਹੈ, ਸ੍ਰਰਾਬ ਪਾਗਲ ਪਾਣੀ ਹੈ... (ਵਿਘਨ)

**ਸ਼੍ਰੀ ਸੁਨੀਲ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਸ਼ਰਾਬ ਦੀ ਡੈਫੀਨੇਸ਼ਨ ਨਹੀਂ ਮੰਗੀ ਕਿ ਕਿਹੜਾ ਖਾਰਾ ਪਾਣੀ ਹੈ, ਮਿੱਠਾ ਪਾਣੀ ਹੈ। ਮੈਂ ਇੰਨਾ ਪੁੱਛਿਆ ਸੀ ਕਿ ਇਹ ਜਿਹੜੀ ਤੁਸੀਂ ਸਟੇਟਮੈਂਟ ਦਿੱਤੀ ਹੈ which is on record ਤੁਸੀਂ ਮਲੋਟ ਜਾ ਕੇ ਡੀ-ਅਡਿਕਸ਼ਨ ਸੈਂਟਰ ਖੋਲ੍ਹਣ ਲੱਗੇ ਸੀ ਤਾਂ ਕਿਹਾ ਸੀ ਕਿ ਸ਼ਰਾਬ ਤਾਂ ਕੋਈ ਨਸ਼ਾ ਹੈ ਨਹੀਂ, ਇਹ ਇਨ੍ਹਾਂ ਦੀ ਆਪਣੀ ਨਿੱਜੀ ਰਾਇ ਹੈ ਜਾਂ ਸਰਕਾਰ ਦੀ ਰਾਇ ਹੈ? ਸਪੀਕਰ ਸਾਹਿਬ, ਬੜਾ ਸਿੰਪਲ ਸਵਾਲ ਹੈ। ਸਪੀਕਰ ਸਾਹਿਬ, ਕੋਈ ਤਾਂ ਜਵਾਬ ਲੈ ਕੇ ਦਿਉ । ਇਹ ਸਰਕਾਰ ਦੀ ਸੀਰੀਅਸਨੈੱਸ ਦਰਸਾਉਂਦੀ ਹੈ, ਬੋਰਡ ਬਣਾ ਰੱਖਿਆ ਹੈ । Dr. Talwar is an eminent personality. Dr. Basu is also an eminent personality. ਕਦੇ ਪੁੱਛਿਆ ਹੀ ਨਹੀਂ, ਆਪੇ ਆਪਣੀ ਰਾਇ ਛੱਡੀ ਜਾਂਦੇ ਹਨ.. (ਹਾਸਾ)

**ਮਾਨਯੋਗ ਸਪੀਕਰ:** ਚਲੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਰ, ਜਵਾਬ ਲੈ ਕੇ ਦਿਉ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਜਾਖੜ ਸਾਹਿਬ ਨੂੰ ਕਹਿਣਾ

[ ਉਪ ਮੁੱਖ ਮੰਤਰੀ ]

ਚਾਹੁੰਦਾ ਹਾਂ ਕਿ ਜਿੰਨੇ ਨਾਂ ਬੋਰਡ ਵਿੱਚ ਲਿਖੇ ਹਨ ਅਤੇ ਜਿੰਨੀਆਂ ਮੀਟਿੰਗਾਂ ਹਰ ਦੂਜੇ ਦਿਨ ਸੀ.ਐਮ. ਸਾਹਿਬ ਨੇ ਬੁਲਾਈਆਂ ਹਨ, our job is not a formality. Our job is to deliver. ਅਜਿਹਾ ਨਹੀਂ ਹੈ ਕਿ ਮੀਟਿੰਗ ਨਹੀਂ ਹੋਈ। ਤੁਸੀਂ ਸੀ.ਐਮ. ਸਾਹਿਬ ਦਾ ਰਿਕਾਰਡ ਦੇਖ ਲਓ, ਉਨ੍ਹਾਂ ਨੇ ਪਰਸਨਲ ਪਲਾਨਿੰਗ ਕਰਕੇ ਡਾ. ਤਲਵਾੜ ਤੋਂ ਲੈ ਕੇ ਡਾ. ਅਵਸਥੀ ਤੱਕ ਸਾਰਿਆਂ ਨੂੰ ਰੈਗੂਲਰ ਤੌਰ ਤੇ ਬੁਲਾ ਕੇ ਅਤੇ ਮੈਨੂੰ ਲਗਦਾ ਹੈ ਕਿ ਹਫ਼ਤੇ ਵਿੱਚ 3-4 ਵਾਰੀ ਮੀਟਿੰਗਾਂ ਚਲਦੀਆਂ ਰਹਿੰਦੀਆਂ ਹਨ, our job is not formality. Our job is deliverability.

**Shri Sunil Jakhar :** Speaker Sahib, I appreciate that he has made it clear ਇਨ੍ਹਾਂ ਨੇ ਕਲੀਅਰ ਕਰ ਦਿੱਤਾ ਕਿ these are mere formalities ਫਿਰ ਇਹ ਇਸ ਬੋਰਡ ਨੂੰ ਡਿਸਬੈਂਡ ਕਰ ਦੇਣ if it is a mere hogwash. ਜਿਹੜਾ ਇਹ ਬੋਰਡ ਬਣਾਇਆ ਹੈ ਇਸ ਦਾ ਕੋਈ ਮਾਇਨਾ ਨਹੀਂ ਹੈ। ਮੈਂ ਫੇਰ ਉਹੀ ਸਵਾਲ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਕਰਾਂਗਾ ਕਿ does he stand by the statement of the Minister or is he going to reprimand the Minister for his statement.That is the simple question. ਕੀ ਤੁਸੀਂ ਇਸ ਸਟੇਟਮੈਂਟ ਨਾਲ ਖੜ੍ਹੇ ਹੋ ਜਾਂ would you actually censure the Minister?

**ਮਾਨਯੋਗ ਸਪੀਕਰ :** ਨਹੀਂ ਜੀ। ਚੰਨੀ ਜੀ, ਤੁਸੀਂ ਬੋਲੋ।

**ਸ੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਵਾਬ ਤਾਂ ਦਿਵਾਓ।

**ਮਾਨਯੋਗ ਸਪੀਕਰ :** ਇਸ ਦਾ ਕੋਈ ਜਵਾਬ ਹੀ ਨਹੀਂ ਹੈ। ਮੈਂ ਕੀ ਕਹਿ ਸਕਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ਿਆਂ ਦੀ ਗੱਲ ਚੱਲ ਰਹੀ ਹੈ, ਮੈਂ ਸਭ ਤੋਂ ਪਹਿਲਾਂ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਲੇਟੈਸਟ ਸਰਵੇ ਅਨੁਸਾਰ ਹਿੰਦੁਸਤਾਨ ਵਿੱਚ ਸ਼ਰਾਬ ਵੇਚਣ ਵਿੱਚ ਪੰਜਾਬ ਪਹਿਲੇ ਨੰਬਰ ਤੇ ਆ ਗਿਆ ਹੈ। ਮੇਰੇ ਕੋਲ ਇਸ ਸਰਵੇ ਦੀ ਰਿਪੋਰਟ ਹੈ। ਬਹੁਤ ਖੁਸ਼ੀ ਦੀ ਗੱਲ ਹੈ। ਪਹਿਲਾਂ ਕੇਰਲਾ ਪਹਿਲੇ ਨੰਬਰ ਤੇ ਸੀ, ਇਹ ਇਨ੍ਹਾਂ ਵਾਸਤੇ ਖੁਸ਼ੀ ਦੀ ਗੱਲ ਹੋਵੇਗੀ ਪਰੰਤੂ ਪੰਜਾਬ ਰੋ ਰਿਹਾ ਹੈ। ਮੈਂ ਬੇਨਤੀ ਕਰਨੀ

ਚਾਹੁੰਦਾ ਹਾਂ ਕਿ ...

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਇੱਧਰਲੇ ਪਾਸੇ ਕੋਈ ਨਹੀਂ ਪੀਂਦਾ, ਉਧਰਲੇ ਸਾਰੇ ਪੀਂਦੇ ਹਨ।

**(ਇੱਕ ਅਵਾਜ਼ :** ਆਪਾਂ ਸਾਰੇ ਪੰਜਾਬ ਦੀ ਗੱਲ ਕਰੀਏ। ਇੱਧਰ-ਉੱਧਰ ਦੀ ਗੱਲ ਨਾ ਕਰੀਏ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਤੁਹਾਡੀਆਂ ਪਾਰਟੀਆਂ ਵਿੱਚ ਜਾਂਦਾ ਰਿਹਾ ਹਾਂ। ਸਪੀਕਰ ਸਾਹਿਬ, ਮੈਂ ਇਕ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੋਰਡ ਬਣਾਇਆ ਅਤੇ ਉਸ ਦੀ ਰਿਪੋਰਟ ਇਨ੍ਹਾਂ ਨੇ ਦੇ ਦਿੱਤੀ ਹੈ ਕਿ ਇਸ ਬੋਰਡ ਦੀ ਕੋਈ ਮੀਟਿੰਗ ਨਹੀਂ ਹੋਈ। ਕੀ ਇਨ੍ਹਾਂ ਪਾਸ...

**ਮੰਤਰੀ :** ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਚਿੰਤਾ ਕਰਦੇ ਹੋਏ ਕਿੰਨਾ ਕੰਮ ਨਸ਼ੇ ਦੇ ਵਿਰੁੱਧ ਕੀਤਾ ਹੈ। ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਪੰਜਾਬ ਸਰਕਾਰ ਨੂੰ ਨਸ਼ੇ ਵਿਰੁੱਧ ਸਾਥ ਦਿਓ, ਰਾਜਨੀਤੀ ਨਾ ਕਰੋ। ਆਪਾਂ ਸਾਰੇ ਮਿਲ ਕੇ ਅੱਛਾ ਕੰਮ ਕਰੀਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪਹਿਲਾਂ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ...(ਵਿਘਨ, ਸ਼ੋਰ)

**Mr. Speaker :** Please sit down. Whatever is spoken without my permission that should not be recorded.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ** **

**Mr. Speaker :** No, no.

**ਸਰਦਾਰ ਚਰਨਜੀਤ ਸਿੰਘ ਚੰਨੀ** : ਸਰ, ਇਹ ਕੁਐਸਚਨ ਹੈ, 'ਨੋ' ਕਿਉਂ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ...

---

**Not recorded as ordered by the Chair.

**ਮਾਨਯੋਗ ਸਪੀਕਰ :** ਨਹੀਂ ਜੀ। ਰੰਧਾਵਾ ਸਾਹਿਬ, ਤੁਸੀਂ ਸਵਾਲ ਪੁੱਟ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤਾਂ ਉਥੇ ਹੀ ਠੀਕ ਸੀ। ਮੈਂ ਅਜਿਹੀ ਕੀ ਗਲਤੀ ਕਰ ਦਿੱਤੀ ਜੇ ਮੈਂ ਇਥੇ ਆ ਕੇ ਬੈਠ ਗਿਆ। ਤੁਸੀਂ ਮੈਨੂੰ ਬੋਲਣ ਹੀ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਤੁਸੀਂ ਹਰ ਗੱਲ ਵਿੱਚ ਬੋਲਣ ਨਾ ਲੱਗ ਜਾਇਆ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਬੋਲਣ ਹੀ ਨਹੀਂ ਦਿੰਦੇ ...(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਜਿਹੜੀ ਗੱਲ ਤੁਸੀਂ ਹੁਣ ਕਰ ਰਹੇ ਹੋ, ਇਹ ਗੱਲ ਤੁਸੀਂ ਗਵਰਨਰ ਐਡਰੈਸ ਤੇ ਵੀ ਕਹਿ ਸਕਦੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਕਿਸ ਤਰ੍ਹਾਂ ਕਹਿ ਸਕਦਾ ਹਾਂ। ਮੈਂ ਹੁਣ ਪੁੱਛ ਰਿਹਾ ਹਾਂ ਕਿ ਕੀ ਨਸ਼ੇ ਬੰਦ ਕਰਨ ਦੀ ਸਰਕਾਰ ਦੀ ਸਕੀਮ ਹੈ?

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ, ਅਗਲਾ ਸਵਾਲ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ** **

**Mr. Speaker :** Please sit down. ਇਹ ਸਾਰਾ ਐਕਸਪੰਜ ਕਰ ਦੇਣਾ। ਅਗਲਾ ਸਵਾਲ।

----

## ਪੰਜਾਬ ਮੰਡੀ ਬੋਰਡ ਵਿੱਚ ਪਦ-ਉਨਤ ਕੀਤੇ ਵਿਅਕਤੀ

***2230. ਸਰਦਾਰ ਸੁਖਜਿੰਦਰ ਸਿੰਘ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਸਾਲ 2015 ਦੌਰਾਨ ਪੰਜਾਬ ਮੰਡੀ ਬੋਰਡ ਵਿੱਚ ਐਸ.ਈ. (ਸਿਵਲ) ਦੀ ਅਸਾਮੀ ਉੱਤੇ ਪਦ ਉੱਨਤ ਕੀਤੇ ਗਏ ਵਿਅਕਤੀਆਂ ਦੇ ਨਾਮ, ਪਤੇ, ਯੋਗਤਾ ਅਤੇ ਜਨਮ ਤਰੀਖ ਆਦਿ ਦੇ ਵੇਰਵੇ ਕੀ ਹਨ;

**Expunged as ordered by the Chair.

(ਅ) ਉਪਰੋਕਤ ਵਰਣਿਤ ਹਰ ਇੱਕ ਕੇਸ ਵਿੱਚ ਪਦ ਉਨੱਤੀਆਂ ਕਿਸ ਕਸੌਟੀ ਅਧੀਨ ਕੀਤੀਆਂ ਗਈਆਂ ਹਨ, ਕੀ ਖੇਡ ਕੋਟੇ ਅਧੀਨ ਕੋਈ ਅਜਿਹੀ ਪਦ ਉਨੱਤੀ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

(ੲ) ਕੀ ਉਪਰੋਕਤ ਦਰਸਾਏ ਭਾਗ (ੳ) ਵਿੱਚ ਕੋਈ ਅਫਸਰ ਕਿਸੇ ਹੋਰ ਵਿਭਾਗ ਵਿੱਚ ਐਸ.ਈ. ਜਾਂ ਐਕਸੀਅਨ ਵਜੋਂ ਦੋਹਰਾ ਚਾਰਜ ਸੰਭਾਲ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਤੋਤਾ ਸਿੰਘ :** (ੳ) ਸਾਲ 2015 ਦੌਰਾਨ ਪੰਜਾਬ ਮੰਡੀ ਬੋਰਡ ਵਿੱਚ ਕਿਸੇ ਵੀ ਕਾਰਜਕਾਰੀ ਇੰਜੀਨੀਅਰ ਨੂੰ ਬਤੌਰ ਨਿਗਰਾਨ ਇੰਜੀਨੀਅਰ ਪਦ ਉਨਤ ਨਹੀਂ ਕੀਤਾ ਗਿਆ ਪਰੰਤੂ ਹੇਠ ਲਿਖੇ ਦੋ ਕਾਰਜਕਾਰੀ ਇੰਜੀਨੀਅਰਜ਼ ਨੂੰ ਬਤੌਰ ਨਿਗਰਾਨ ਇੰਜੀਨੀਅਰ ਆਰਜ਼ੀ ਤੌਰ ਤੇ ਅੱਪਗਰੇਡ ਕੀਤਾ ਗਿਆ ਸੀ।

| ਨਾਮ | ਪਤਾ | ਯੋਗਤਾ | ਜਨਮ ਤਰੀਖ |
|---|---|---|---|
| ਸ੍ਰੀ ਸੁਰਿੰਦਰਪਾਲ ਸਿੰਘ | #39, ਡਿਫੈਂਸ ਕਲੋਨੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ। | ਡਿਪਲੋਮਾ ਇੰਨ ਸਿਵਲ ਇੰਜੀਨੀਅਰਿੰਗ ਅਤੇ ਆਈ.ਐਮ.ਈ, ਮੁੰਬਈ | 11.12.1971 |
| ਸ੍ਰੀ ਵਰਿੰਦਰ ਕੁਮਾਰ ਧੀਰ (ਸੇਵਾ ਮੁਕਤ) | #1043, ਵਾਰਡ ਨੰ: 7, ਮੁਹੱਲਾ ਰਾਮ ਨਗਰ,ਖੰਨਾ (ਲੁਧਿਆਣਾ) | ਡਿਗਰੀ ਇੰਨ ਸਿਵਲ ਇੰਜੀਨੀਅਰਿੰਗ | 16.09.1957 |

(ਅ) ਇਹ ਅੱਪ-ਗਰੇਡੇਸ਼ਨ ਸੀਨੀਆਰਤਾ-ਕਮ-ਮੈਰਿਟ ਦੇ ਅਧਾਰ ਤੇ ਕੀਤੀ ਗਈ ਸੀ। ਖੇਡ ਕੋਟੇ ਤਹਿਤ ਕੋਈ ਅੱਪਗਰੇਡੇਸ਼ਨ ਨਹੀਂ ਕੀਤੀ ਗਈ।

(ੲ) ਨਹੀਂ ਜੀ। ਸ੍ਰੀ ਸੁਰਿੰਦਰਪਾਲ ਸਿੰਘ ਨੂੰ ਪੁੱਡਾ ਵਿਖੇ ਬਤੌਰ ਨਿਗਰਾਨ ਇੰਜੀਨੀਅਰ ਡੈਪੂਟੇਸ਼ਨ ਤੇ ਭੇਜਿਆ ਹੋਇਆ ਹੈ। (ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** **

** Not recorded/Expunged as ordered by the Chair.

**ਮਾਨਯੋਗ ਸਪੀਕਰ :** ਇਹ ਵੀ ਐਕਸਪੰਜ ਕਰ ਦੇਣਾ। This should also be expunged. (Interruptions) Please silence.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਥੇ ਕਿਸੇ ਨੂੰ ਵੀ ਪਦ ਉਨਤ ਨਹੀਂ ਕੀਤਾ ਗਿਆ ਪ੍ਰੰਤੂ ਹੇਠ ਲਿਖੇ ਦੋ ਕਾਰਜਕਾਰੀ ਇੰਜੀਨੀਅਰ ਨੂੰ ਬਤੌਰ ਨਿਗਰਾਨ ਇੰਜੀਨੀਅਰ ਆਰਜ਼ੀ ਤੌਰ ਤੇ ਅਪਗਰੇਡ ਕੀਤਾ ਗਿਆ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਿਅਕਤੀ ਐਸ.ਈ. ਬਣਦਾ ਹੈ, ਉਸ ਦੀ ਕੁਆਲੀਫਿਕੇਸ਼ਨ ਕੀ ਹੋਣੀ ਚਾਹੀਦੀ ਹੈ? ਉਹ ਡਿਪਲੋਮਾ ਹੋਲਡਰ ਹੋਣਾ ਚਾਹੀਦਾ ਹੈ ਜਾਂ ਉਸ ਦੇ ਕੋਲ ਡਿਗਰੀ ਵੀ ਹੋਣੀ ਚਾਹੀਦੀ ਹੈ? ਮੇਰੇ ਕੋਲ ਪੀ.ਡਬਲਿਊ.ਡੀ. ਮਹਿਕਮੇ ਦੇ ਰੂਲਜ਼ ਦੀ ਕਾਪੀ ਹੈ ਅਤੇ ਸਾਰੇ ਮਹਿਕਮੇ ਇਸ ਨੂੰ ਫਾਲੋ ਕਰਦੇ ਹਨ। ਪੀ.ਡਬਲਿਊ.ਡੀ. ਦੇ ਪੀ.ਐਸ.ਈ. ਕਲਾਜ਼-1 ਦੇ ਰੂਲ ਮੁਤਾਬਕ ਉਹ ਬੰਦਾ ਐਸ.ਈ. ਬਣ ਸਕਦਾ ਹੈ, ਜਿਸ ਕੋਲ ਸਿਵਲ ਇੰਜੀਨੀਅਰ ਦੀ ਡਿਗਰੀ ਹੋਵੇ ਅਤੇ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਆਰਜ਼ੀ ਤੌਰ ਤੇ ਅਪਗਰੇਡ ਕੀਤਾ ਗਿਆ ਹੈ, ਇਹ ਨਾ ਤਾਂ as a S.E. ਕਿਸੇ ਪ੍ਰੋਜੈਕਟ ਨੂੰ ਟੈਕਨੀਕਲ ਤੌਰ ਤੇ ਅਪਰੂਵ ਕਰ ਸਕਦੇ ਹਨ ਅਤੇ ਨਾ ਹੀ ਇਨ੍ਹਾਂ ਕੋਲ ਟੈਕਨੀਕਲ ਸੈਂਕਸ਼ਨ ਦੇਣ ਦੀ ਪਾਵਰ ਹੈ। ਤੀਜੀ ਚੀਜ਼ ਇਨ੍ਹਾਂ ਨੇ ਇਹ ਕਹੀ ਹੈ ਕਿ ਇਸ ਨੂੰ ਅਸੀਂ ਪੁੱਡਾ ਵਿਖੇ ਬਤੌਰ ਨਿਗਰਾਨ ਇੰਜੀਨੀਅਰ ਡੈਪੂਟੇਸ਼ਨ ਤੇ ਭੇਜਿਆ ਹੋਇਆ ਹੈ। ਇਨ੍ਹਾਂ ਦੇ ਹੀ ਡਿਪਾਰਟਮੈਂਟ ਮੰਡੀ ਬੋਰਡ ਨੇ ਹਾਈ ਕੋਰਟ ਵਿੱਚ ਐਫੀਡੇਵਿਟ ਦਿੱਤਾ ਹੈ ਕਿ ਅਸੀਂ ਇਹ ਆਦਮੀ ਮੰਡੀ ਬੋਰਡ ਤੋਂ ਡੈਪੂਟੇਸ਼ਨ ਤੇ ਨਹੀਂ ਭੇਜਿਆ। ਕੀ ਮੰਤਰੀ ਜੀ ਦੱਸਣਗੇ ਕਿ ਇਹ ਆਦਮੀ ਹੁਣ ਤੁਹਾਡੇ ਕੋਲ ਹੈ ਜਾਂ ਹੋਰ ਕਿਸ ਕੋਲ ਹੈ, ਮੰਡੀ ਬੋਰਡ ਵਿੱਚ ਕਿਹੜੀ ਪੋਸਟ ਤੇ ਹੈ ਅਤੇ ਪੁੱਡਾ ਵਿੱਚ ਉਸਨੂੰ ਕਿਹੜੇ ਕਿਹੜੇ ਚਾਰਜ ਦਿੱਤੇ ਗਏ ਹਨ? ਮੈਂ ਨਾਲ ਹੀ ਅਖਬਾਰਾਂ ਦੀਆਂ ਕਟਿੰਗਜ਼ ਬਾਰੇ ਦੱਸ ਦਿੰਦਾ ਹਾਂ....

**ਮਾਨਯੋਗ ਸਪੀਕਰ :** ਨਹੀਂ ਜੀ। ਇੱਕ ਵਾਰ ਵਿੱਚ ਇੱਕੋ ਹੀ ਸਪਲੀਮੈਂਟਰੀ ਪੁੱਛੀ ਜਾ ਸਕਦੀ ਹੈ।

**ਸਰਦਾਰ ਸੁਖਜਿੰਦਰ ਸਿੰਘ :** ਚਲੋ, ਇਹ ਦੱਸ ਦੇਣ ਜੀ ਕਿ ਇਨ੍ਹਾਂ ਕੋਲ ਕਿੱਥੇ ਕਿੱਥੇ ਚਾਰਜ ਹਨ ਔਰ ਕੁੱਲ ਕਿੰਨੇ ਚਾਰਜ ਹਨ, ਪੁੱਡਾ ਵਿੱਚ ਕਿੰਨੇ ਚਾਰਜ ਹਨ, ਮੰਡੀ ਬੋਰਡ ਵਿੱਚ ਕਿਹੜਾ ਕਿਹੜਾ ਚਾਰਜ ਹੈ ਅਤੇ ਕਿਸ ਅਹੁਦੇ ਤੇ ਇਹ

ਕੰਮ ਕਰ ਰਹੇ ਹਨ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੰਡੀ ਬੋਰਡ ਵਿੱਚ ਇਸ ਵਿਅਕਤੀ ਕੋਲ ਕੋਈ ਚਾਰਜ ਨਹੀਂ ਹੈ। ਇਸ ਨੂੰ ਮਿਤੀ 10.2.2016 ਨੂੰ ਕੇਵਲ ਪੁੱਡਾ ਵਿੱਚ ਡੈਪੂਟੇਸ਼ਨ ਤੇ ਭੇਜਿਆ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ ਤਿੰਨ ਸਾਲ ਪਹਿਲਾਂ ਇਹ ਪੁੱਡਾ ਵਿੱਚ ਤੁਹਾਡੇ ਡਿਪਾਰਟਮੈਂਟ ਵਲੋਂ ਗਏ ਹਨ ਜਾਂ ਆਪਣੇ ਆਪ ਹੀ ਉਥੇ ਪੁੱਡਾ ਵਿੱਚ ਡੈਪੂਟੇਸ਼ਨ ਤੇ ਐਸ.ਈ. ਦੇ ਤੌਰ ਤੇ ਚਲੇ ਗਏ ਸੀ? ਉਥੇ ਜਿਹੜੇ ਕੰਮ ਕੀਤੇ ਗਏ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਕਿਸ ਤੇ ਫਿਕਸ ਕੀਤੀ ਜਾਵੇਗੀ? ਜਿਹੜੇ ਇਸ ਨੇ ਕੰਮ ਕਰਵਾਏ ਹਨ, ਉਨ੍ਹਾਂ ਕੰਮਾਂ ਦੀ ਰਿਸਪਾਂਸੀਬਿਲਟੀ ਕਿਸ ਦੀ ਹੈ? ਉਹ ਪੁੱਡਾ ਦੇ ਡਾਇਰੈਕਟਰ ਦੀ ਹੈ ਜਾਂ ਪੁੱਡਾ ਦੇ ਸੈਕਟਰੀ ਦੀ ਹੈ ਜਾਂ ਫਿਰ ਉਸ ਡਿਪਾਰਟਮੈਂਟ ਦੇ ਮਨਿਸਟਰ ਦੀ ਹੈ, ਜਿਸ ਦੀ ਅਪਰੂਵਲ ਸੀ। ਮੈਂ ਨਾਲ ਹੀ ਤੁਹਾਡੀ ਆਗਿਆ ਨਾਲ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਨਹੀਂ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਗੱਲ ਤਾਂ ਪੂਰੀ ਸੁਣ ਲਵੋ। ਕੀ ਸਾਰਾ ਕੁਝ ਇੱਕੋ ਪਾਸੇ ਹੀ ਲਈ ਜਾਣਾ ਹੈ?

**ਮਾਨਯੋਗ ਸਪੀਕਰ :** ਨਹੀਂ ਜੀ, ਮੇਰੇ ਕਹਿਣ ਦਾ ਭਾਵ ਹੈ ਕਿ ਇੱਕ ਸਮੇਂ ਵਿੱਚ ਇਕੋ ਸਪਲੀਮੈਂਟਰੀ ਕੀਤੀ ਜਾ ਸਕਦੀ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਸ ਇੱਕੋ ਹੀ ਵਿਅਕਤੀ ਕੋਲ ਛੇ-ਛੇ ਡਿਪਾਰਟਮੈਂਟਸ ਦਾ ਚਾਰਜ ਹੈ। ਕੀ ਗੱਲ ਤੁਹਾਡੇ ਕੋਲ ਪੰਜਾਬ ਵਿਚ ਕੋਈ ਹੋਰ ਅਫ਼ਸਰ ਹੀ ਨਹੀਂ ਹੈ।ਮੈਂ ਇਕੋ ਚੀਜ਼ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਉਸ ਨੂੰ ਡੈਪੂਟੇਸ਼ਨ ਤੇ ਭੇਜਿਆ ਤਾਂ ਉਸ ਦੀ ਅਪਰੂਵਲ ਪਹਿਲਾਂ ਮੰਡੀ ਬੋਰਡ ਤੋਂ ਕਿਉਂ ਨਹੀਂ ਲਈ ਗਈ? ਕਿਉਂ ਤਿੰਨ ਸਾਲ ਬਾਅਦ ਜਦੋਂ ਮੈਂ ਆਰ.ਟੀ.ਆਈ. ਅਪਲਾਈ ਕੀਤਾ, ਉਸ ਤੋਂ ਬਾਅਦ ਇਸ ਆਦਮੀ ਨੂੰ ਡੈਪੂਟੇਸ਼ਨ ਦੀ ਅਪਰੂਵਲ ਦਿੱਤੀ ਗਈ ਹੈ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ?

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਤੇ

[ ਸਰਦਾਰ ਸੁਖਜਿੰਦਰ ਸਿੰਘ ]

ਹੀ ਆ ਰਿਹਾ ਹਾਂ। ਇਕ ਤਾਂ ਤੁਸੀਂ ਸਾਨੂੰ ਉਲਝਾ ਦਿੰਦੇ ਹੋ, ਸਾਨੂੰ ਕੁਐਸਚਨ ਹੀ ਨਹੀਂ ਪੂਰਾ ਕਰਨ ਦਿੰਦੇ।

**ਮਾਨਯੋਗ ਸਪੀਕਰ :** ਨਹੀਂ, ਨਹੀਂ, ਮੇਰਾ ਮਤਲਬ ਹੈ ਕਿ ਤੁਸੀਂ ਸਪਲੀਮੈਂਟਰੀ ਪੁੱਛੋ?

**ਸਰਦਾਰ ਸੁਖਜਿੰਦਰ ਸਿੰਘ :** ਤੁਸੀਂ ਸਾਨੂੰ ਥੋੜ੍ਹਾ ਜਿਹਾ ਕੋਆਪਰੇਟ ਕਰੋ, ਇਨ੍ਹਾਂ ਨੂੰ ਪ੍ਰੋਟੈਕਟ ਨਾ ਕਰਿਆ ਕਰੋ। ਪੀ.ਏ.ਸੀ. ਦੀ ਸਾਲ 2002-03 ਦੀ ਰਿਪੋਰਟ ਸਦਨ ਵਿਚ ਪੇਸ਼ ਕੀਤੀ ਗਈ ਸੀ, ਉਸ ਵਿਚ ਲਿਖਿਆ ਹੈ ਕਿ ਵਿਭਾਗੀ ਪ੍ਰਤੀਨਿਧ ਨੂੰ ਹਦਾਇਤ ਕਰਦਿਆਂ ਕਿਹਾ ਗਿਆ ਹੈ ਕਿ ਡੈਪੂਟੇਸ਼ਨ ਤੇ ਅਧਿਕਾਰੀ/ਕਰਮਚਾਰੀ ਲੈਣੇ ਬੰਦ ਕੀਤੇ ਜਾਣ.. (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ?

**ਸਰਦਾਰ ਸੁਖਜਿੰਦਰ ਸਿੰਘ:** ਇਕ ਮਿੰਟ ਮੇਰੀ ਗੱਲ ਸੁਣ ਲਓ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, This is not for lecture. ਨਹੀਂ ਰੰਧਾਵਾ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਇਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਇਸ ਬੰਦੇ ਨੂੰ ਬਤੌਰ ਐਸ.ਈ. ਮੰਡੀ ਬੋਰਡ ਵਿਚ ਕਿਹੜਾ ਚਾਰਜ ਦਿੱਤਾ ਗਿਆ ਸੀ ਅਤੇ ਬਤੌਰ ਐਕਸੀਅਨ ਇਸ ਨੂੰ ਕਿਥੇ ਕਿਥੇ ਚਾਰਜ ਦਿੱਤਾ ਗਿਆ ਹੈ ਅਤੇ ਕਿੰਨੇ ਸਾਲ ਉਥੇ ਰਿਹਾ ਹੈ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਆਦਮੀ ਮੰਡੀ ਬੋਰਡ ਵਿਚ ਪਦਉਨਤ ਨਹੀਂ ਕੀਤਾ ਗਿਆ, ਇਹ ਅੱਪਗਰੇਡ ਕੀਤਾ ਗਿਆ ਸੀ ਅਤੇ ਇਸ ਤਰੀਕੇ ਨਾਲ ਉਹ ਆਪਣੀ ਜ਼ਿੰਮੇਵਾਰੀ ਨਿਭਾਉਂਦਾ ਰਿਹਾ ਹੈ। ਜਿਥੋਂ ਤੱਕ ਹੋਰ ਮਹਿਕਮਿਆਂ ਵਿਚ ਕੰਮ ਕਰਨ ਦਾ ਸਵਾਲ ਹੈ ਤਾਂ ਇਹ ਉਸ ਜਾਣਕਾਰੀ ਲਈ ਵੱਖਰਾ ਸਵਾਲ ਕਰ ਲੈਣ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ :** ਨਹੀਂ ਜੀ, ਫਿਰ ਤੁਹਾਡੇ ਲੀਡਰ ਸਾਹਿਬ ਨੇ ਰਹਿ ਜਾਣਾ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਕੁਆਲੀਫਿਕੇਸ਼ਨ ਫੁੱਲ-ਫਿਲ ਕਰਦਾ ਸੀ। ਕੀ ਉਹ ਡਿਗਰੀ ਹੋਲਡਰ ਹੈ ਜਾਂ ਡਿਪਲੋਮਾ ਹੋਲਡਰ ਹੈ ਜੇਕਰ ਡਿਪਲੋਮਾ ਹੋਲਡਰ ਹੈ ਤਾਂ ਕੀ ਉਸ ਨੂੰ ਐਸ.ਈ. ਦੀਆਂ ਪਾਵਰਾਂ ਦਿੱਤੀਆਂ ਜਾ ਸਕਦੀਆਂ ਹਨ?

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਦੱਸ ਦਿੱਤਾ ਹੈ ਕਿ ਉਹ ਡਿਪਲੋਮਾ ਹੋਲਡਰ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਫਿਰ ਕੀ ਇਹ ਉਸ ਨੂੰ ਰਿਵਰਟ ਕਰਨਗੇ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਪੰਜਾਬ ਵਿਚ ਬਹੁਤ ਵੱਡਾ ਮਸਲਾ ਹੈ ਕਿ ਇਕੋ ਬੰਦਾ ਪੰਜਾਬ ਸਰਕਾਰ ਦੇ 6 ਹਜ਼ਾਰ ਕਰੋੜ ਰੁਪਏ ਦੇ ਕੰਮ ਕਾਰ ਚਲਾ ਰਿਹਾ ਹੈ। ਇਨ੍ਹਾਂ ਦੀ ਕਿਰਪਾ ਦੇ ਨਾਲ ਇਕ ਡਿਪਲੋਮਾ ਹੋਲਡਰ ਬੰਦੇ ਨੂੰ ਪੁੱਡਾ ਵਿਚ ਜੇ.ਈ. ਤੋਂ ਲੈ ਕੇ ਚੀਫ ਇੰਜੀਨੀਅਰ ਬਣਾਇਆ ਗਿਆ ਹੈ। ਪਹਿਲਾਂ ਉਸ ਨੂੰ ਅੱਪਗਰੇਡ ਕੀਤਾ ਗਿਆ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਬੇਸ ਤਾਂ ਦੇਣਾ ਪੈਣਾ ਹੈ, ਇਨਾ ਵੱਡਾ ਕੁਰੱਪਟ ਬੰਦਾ ਹੈ।

**ਮਾਨਯੋਗ ਸਪੀਕਰ :** ਤੁਸੀਂ ਰੈਪੀਟੇਸ਼ਨ ਨਾ ਕਰੋ, ਜੇਕਰ ਕੋਈ ਸਪਲੀਮੈਂਟਰੀ ਹੈ ਤਾਂ ਪੁੱਛੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਉਸ ਨੂੰ ਅੱਪਗਰੇਡ ਕੀਤਾ ਗਿਆ ਫਿਰ ਹੁਣ ਉਸ ਨੂੰ ਦੂਸਰੇ ਮਹਿਕਮੇ ਵਿਚ ਚੀਫ ਇੰਜੀਨੀਅਰ ਬਣਾ ਦਿੱਤਾ। ਇਹ ਸ਼੍ਰੋਮਣੀ ਅਕਾਲੀ ਦਲ ਦਾ ਕਮਾਊ ਪੁੱਤ ਹੈ..(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਅਗਲਾ ਪ੍ਰਸ਼ਨ, ਸਰਦਾਰ ਤਰਲੋਚਨ ਸਿੰਘ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ, (ਪੇਪਰ ਲਹਿਰਾਉਂਦੇ ਹੋਏ) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਜੀ, ਤੁਹਾਡੀ ਗੱਲ ਪੂਰੀ ਹੋ ਗਈ ਹੈ। Don't show the papers, ਪੇਪਰ ਲਹਿਰਾਉਣ ਦੀ ਲੋੜ ਨਹੀਂ ਹੈ। ਮੈਂ ਤੁਹਾਨੂੰ ਪੂਰੀ ਪ੍ਰੋਟੈਕਸ਼ਨ ਦਿੱਤੀ ਹੈ। (ਵਿਘਨ...ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** **

**ਸਰਦਾਰ ਚਰਨਜੀਤ ਸਿੰਘ ਚੰਨੀ :** **

**ਮਾਨਯੋਗ ਸਪੀਕਰ :** ਨਹੀਂ ਜੀ, ਜੇਕਰ ਕੋਈ ਗੱਲ ਹੁੰਦੀ ਤਾਂ ਮੈਂ ਜ਼ਰੂਰ ਅਲਾਓ ਕਰਦਾ, Now I am taking next question, ਹਾਂ ਜੀ, ਸ੍ਰੀ ਅਨਿਲ ਜ਼ੋਸ਼ੀ ਜੀ। (ਵਿਘਨ...ਸ਼ੋਰ) Not to be recorded. Please sit down. Next Question.

----

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2254***

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

----

### ਬੰਗਾ ਵਿਖੇ ਸੀਵਰੇਜ ਲਿੰਕਾਂ ਨੂੰ ਜੋੜਨਾ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਨੂੰ ਮੁਕੰਮਲ ਕਰਨਾ

***2326. ਸ਼੍ਰੀ ਤਰਲੋਚਨ ਸਿੰਘ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਬੰਗਾ, ਨਵਾਂ ਸ਼ਹਿਰ ਵਿੱਚ ਰਹਿ ਗਏ ਸੀਵਰੇਜ ਲਿੰਕਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਰਹਿ ਗਏ ਲਿੰਕਾਂ ਨੂੰ ਜੋੜਨ/ਪੂਰਾ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ;

(ਅ) ਬੰਗਾ ਵਿਖੇ ਸੀਵਰੇਜ ਟਰੀਟਮੈਂਟ ਪਲਾਂਟ ਦੀ ਮੌਜੂਦਾ ਸਥਿਤੀ ਕੀ ਹੈ;

(ੲ) ਉਪਰੋਕਤ ਸੀਵਰੇਜ ਟਰੀਟਮੈਂਟ ਪਲਾਂਟ ਦੀ ਅਨੁਮਾਨਿਤ ਕੁੱਲ ਲਾਗਤ ਕਿੰਨੀ ਹੈ ਅਤੇ ਹੁਣ ਤੱਕ ਇਸ ਉਪਰ ਕਿੰਨੀ ਰਕਮ ਖਰਚ ਕੀਤੀ ਜਾ ਚੁੱਕੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ?

** Not recorded as ordred by the Chair.

***Reply to this S.Q No. 2254 has not been received till 17.11.2016 i.e. the date on which this Debate was sent to the Press for final printing.

**ਸ਼੍ਰੀ ਅਨਿਲ ਜ਼ੋਸ਼ੀ :** (ੳ) ਬੰਗਾ ਕਸਬੇ ਵਿੱਚ ਸੀਵਰ ਦੇ 11 ਲਿੰਕ ਰਹਿ ਗਏ ਹਨ ਜਿਨ੍ਹਾਂ ਨੂੰ ਜੋੜਨ ਵਾਸਤੇ ਨਵੇਂ ਪ੍ਰੋਜੈਕਟ ਵਿੱਚ ਵਿਵਸਥਾ ਕਰ ਲਈ ਗਈ ਹੈ, ਟੈਂਡਰ ਲਗਾ ਕੇ ਕੰਮ ਅਲਾਟ ਕੀਤਾ ਜਾ ਚੁੱਕਾ ਹੈ ਅਤੇ ਇਹ ਕੰਮ ਸਤੰਬਰ, 2016 ਤੱਕ ਮੁਕੰਮਲ ਹੋਣ ਦੀ ਆਸ ਹੈ।

(ਅ) ਬੰਗਾ ਕਸਬੇ ਵਿਖੇ 3 ਮਿਲੀਅਨ ਲਿਟਰ ਪ੍ਰਤੀ ਦਿਨ ਸਮਰਥਾ ਦਾ ਸੀਵਰੇਜ਼ ਟਰੀਟਮੈਂਟ ਪਲਾਂਟ ਮੁਕੰਮਲ ਹੋ ਚੁੱਕਾ ਹੈ ਅਤੇ ਸਥਿਰਤਾ (ਸਟੈਬਲਾਈਜੇਸ਼ਨ) ਅਧੀਨ ਹੈ।

(ੲ) ਇਸ ਸੀਵੇਜ਼ ਟਰੀਟਮੈਂਟ ਪਲਾਂਟ ਦੀ ਅਨੁਮਾਨਤ ਲਾਗਤ 3.17 ਕਰੋੜ ਰੁਪਏ ਹੈ, ਹੁਣ ਤੱਕ ਇਸ ਤੇ 3.14 ਕਰੋੜ ਰੁਪਏ ਖਰਚੇ ਜਾ ਚੁੱਕੇ ਹਨ, ਪਲਾਂਟ ਮੁਕੰਮਲ ਹੋ ਚੁੱਕਾ ਹੈ ਅਤੇ ਸਥਿਰਤਾ (ਸਟੈਬਲਾਈਜੇਸ਼ਨ) ਅਧੀਨ ਹੈ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 11 ਲਿੰਕ ਰਹਿੰਦੇ ਹਨ, ਉਨ੍ਹਾਂ ਦੀ ਕਿਲੋਮੀਟਰਜ਼ ਦੇ ਵਿੱਚ ਕਿੰਨੀ length ਹੈ ਔਰ ਉਸ ਦੇ ਉਪਰ ਕਿੰਨੀ ਕਾਸਟ ਆਉਣੀ ਹੈ?

**ਮੰਤਰੀ :** ਇਸ ਦੇ ਵਿੱਚ ਲੰਬਾਈ ਦੀ ਜਾਣਕਾਰੀ ਤਾਂ ਨਹੀਂ ਹੈ ਬਾਕੀ 11 ਗਲੀਆਂ ਦੇ ਵਿੱਚ 100% BUCIS (Basic Urban Civic Infrastructure Scheme) ਅਧੀਨ ਮਿਤੀ 23.2.2016 ਨੂੰ ਕੰਮ ਅਲਾਟ ਹੋ ਚੁੱਕਿਆ ਹੈ, 1.57 ਕਿਲੋਮੀਟਰ ਵਾਟਰ ਸਪਲਾਈ ਪਾਈਪ ਲਾਈਨ ਅਤੇ 3.16 ਕਿਲੋਮੀਟਰ ਸੀਵਰ ਦੀ ਲਾਈਨ ਲੈਂਥ ਵਿਛਾਈ ਜਾਏਗੀ ,ਇਸ ਵਾਸਤੇ 1 ਕਰੋੜ 87 ਲੱਖ ਰੁਪਏ ਚਾਹੀਦੇ ਹਨ, 50 ਲੱਖ ਰਪਏ ਪੀ.ਆਈ.ਡੀ.ਬੀ ਵਿੱਚੋਂ ਰਿਲੀਜ਼ ਕਰ ਦਿੱਤੇ ਗਏ ਹਨ। ਸਤੰਬਰ, 2016 ਤੱਕ ਕੰਮ ਮੁਕੰਮਲ ਹੋ ਜਾਏਗਾ। ਸਾਰੀਆਂ ਗੱਲਾਂ ਆ ਗਈਆਂ। ਲੰਬਾਈ ਵੀ ਆ ਗਈ ਹੈ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਧਿਆਨ ਵਿੱਚ ਹੈ ਕਿ ਪਿਛਲੇ ਚਾਰ ਮਹੀਨਿਆਂ ਤੋਂ ਬੰਗਾ ਸ਼ਹਿਰ ਵਿੱਚ ਸੀਵਰੇਜ਼ ਬਿਲਕੁੱਲ ਬਲਾਕ ਹੋਇਆ ਪਿਆ ਹੈ। ਇਹ ਕਹਿ ਰਹੇ ਹਨ ਕਿ ਉਥੇ ਜਿਹੜਾ ਟਰੀਟਮੈਂਟ ਪਲਾਂਟ ਹੈ, ਉਹ ਮੁਕੰਮਲ ਹੋ ਗਿਆ ਹੈ ਔਰ ਸਟੈਬਲਾਈਜ਼ੇਸ਼ਨ ਦੀ ਤਹਿਤ ਹਾਲੇ ਚਾਲੂ ਨਹੀਂ ਹੋਇਆ ਹੈ।

[ ਸ਼੍ਰੀ ਤਰਲੋਚਨ ਸਿੰਘ ]

ਕਿਉਂਕਿ ਜਿਹੜਾ ਪਾਣੀ ਪਹਿਲਾਂ ਸਿੱਧਾ ਡਰੇਨ ਵਿੱਚ ਜਾਂਦਾ ਸੀ, ਸੀਵਰੇਜ਼ ਟਰੀਟਮੈਂਟ ਪਲਾਂਟ ਦੇ ਰਾਹੀਂ ਨਹੀਂ ਹੋ ਕੇ ਜਾਂਦਾ ਸੀ, ਉਹ ਵੀ ਬੰਦ ਹੋ ਗਿਆ ਹੈ ਜਿਹੜਾ ਕਿ ਸਿੱਧਾ ਪਾਣੀ ਡਰੇਨ ਦੇ ਵਿੱਚ ਜਾਂਦਾ ਸੀ। ਟਰੀਟਮੈਂਟ ਪਲਾਂਟ ਹਾਲੇ ਚੱਲਿਆ ਨਹੀਂ ਹੈ। ਕਈ ਦਿਨਾਂ ਤੋਂ ਸੀਵਰੇਜ਼ ਡਿਪਾਰਟਮੈਂਟ ਵਾਲੇ ਪੀ.ਡਬਲਿਊ.ਡੀ ਵਾਲਿਆਂ ਤੋਂ ਸੜਕ ਪੁੱਟਣ ਦੀ ਮਨਜ਼ੂਰੀ ਮੰਗ ਰਹੇ ਹਨ। ਉਹ ਮਨਜ਼ੂਰੀ ਹਾਲੇ ਮਿਲੀ ਨਹੀਂ ਹੈ, ਪਰ ਸ਼ਹਿਰ ਦੇ ਵਿੱਚ, ਗਲੀਆਂ ਦੇ ਵਿੱਚ, ਘਰਾਂ ਦੇ ਵਿੱਚ ਪਾਣੀ ਵਾਪਸ ਆ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਇਹ ਐਸ਼ਿਓਰ ਕਰਨਗੇ ਕਿ ਕਿੰਨੇ ਦਿਨਾਂ ਦੇ ਵਿੱਚ ਮਤਲਬ ਇੱਕ ਜਾਂ ਦੋ ਦਿਨਾਂ ਦੇ ਵਿੱਚ ਉਥੇ ਸੀਵਰੇਜ਼ ਪਲਾਂਟ ਚਾਲੂ ਕਰ ਦੇਣਗੇ ਜਾਂ ਜਿਹੜੀ ਬਲਾਕੇਜ਼ ਹੋਈ ਹੈ, ਉਸ ਨੂੰ ਪੁਰਾਣੇ ਸਿਸਟਮ ਦੇ ਨਾਲ ਹਾਲੇ ਚਾਲੂ ਕੀਤਾ ਜਾਵੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਵਾਬ ਤਾਂ ਇਨ੍ਹਾਂ ਦਾ ਪੂਰਾ ਆ ਗਿਆ ਹੈ ਪਰ ਜਿਹੜੀ ਪ੍ਰਾਬਲਮ ਹੈ, ਉਸ ਦਾ ਇਮੀਜੀਏਟਲੀ ਹੱਲ ਹੋਣਾ ਚਾਹੀਦਾ ਹੈ। ਜੇਕਰ ਨਹੀਂ ਹੋਇਆ ਹੈ ਤਾਂ ਉਸ ਬਾਰੇ ਮੈਂ ਪਤਾ ਕਰ ਲਵਾਂਗਾ। ਉਸ ਦਾ ਵੱਖਰਾ ਪ੍ਰਬੰਧ ਕਰਦੇ ਹਾਂ ਪਰ ਬਾਕੀ ਜਿਹੜੀ ਸਟੈਬਲਾਈਜ਼ੇਸ਼ਨ ਹੈ ਉਸ ਦਾ ਤਿੰਨ ਮਹੀਨੇ ਦਾ ਪੀਰੀਅਡ ਹੁੰਦਾ ਹੈ, ਜਿਸ ਦੇ ਵਿੱਚ Pollution Board ਦੇ ਜਿਹੜੇ ਨਾਰਮਜ਼ ਹਨ, ਅਸੀਂ ਉਸ ਦੇ according settings ਕਰਨੀਆਂ ਹੁੰਦੀਆਂ ਹਨ। ਇਸ ਕਰਕੇ ਉਹ ਪੀਰੀਅਡ ਹਾਲੇ ਚੱਲ ਰਿਹਾ ਹੈ। ਟਰੀਟਮੈਂਟ ਪਲਾਂਟ ਕੰਪਲੀਟ ਹੋ ਚੁੱਕਿਆ ਹੈ। ਸਟੈਬਲਾਈਜ਼ੇਸ਼ਨ ਦਾ ਉਹ ਪੀਰੀਅਡ ਚੱਲ ਰਿਹਾ ਹੈ। ਉਹ ਵੀ 31.3.2016 ਤੱਕ ਕੰਪਲੀਟ ਹੋ ਜਾਣਾ ਹੈ। ਪਰਾਪਰ ਫਿਰ ਇਹ ਟਰੀਟਮੈਂਟ ਪਲਾਂਟ ਚੱਲ ਪਏਗਾ। ਉਸ ਤੋਂ ਪਹਿਲਾਂ ਜਿਹੜੀ ਤੁਹਾਡੀ ਪ੍ਰਾਬਲਮ ਪਾਣੀ ਦੇ ਆਉਣ ਦੀ ਹੈ, ਉਸ ਨੂੰ ਵੱਖਰੇ ਤੌਰ ਤੇ ਅਫਸਰਾਂ ਨੂੰ ਕਹਿ ਦਿੰਦੇ ਹਾਂ, ਠੀਕ ਕਰ ਦਿਆਂਗੇ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2225**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----

## ਮੁਹਾਲੀ ਵਿਖੇ ਪਬਲਿਕ ਸਕੂਲਾਂ ਵਿਚ ਆਰਥਿਕ ਤੌਰ ਤੇ ਕਮਜ਼ੋਰ ਵਿਦਿਆਰਥੀਆਂ ਲਈ ਸੀਟਾਂ ਰਾਖਵੀਆਂ ਕਰਨਾ

***2222. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਐਸ.ਏ.ਐਸ ਨਗਰ/ਮੁਹਾਲੀ ਸ਼ਹਿਰ ਵਿੱਚ ਪਬਲਿਕ ਸਕੂਲਾਂ ਦੀ ਕਿੰਨੀ ਗਿਣਤੀ ਹੈ;

(ਅ) ਕੀ ਉਕਤ ਸਕੂਲਾਂ ਨੂੰ ਰਾਜ ਸਰਕਾਰ ਵੱਲੋਂ ਕੰਟਰੋਲ ਰੇਟ ਤੇ ਜਗ੍ਹਾ ਅਲਾਟ ਕੀਤੀ ਗ਼ਈ ਹੈ;

(ੲ) ਉਪਰੋਕਤ ਵਰਣਿਤ ਸਕੂਲਾਂ ਵਿੱਚ ਆਰਥਿਕ ਤੌਰ ਤੇ ਕਮਜ਼ੋਰ (EWS) ਵਿਦਿਆਰਥੀਆਂ ਨੂੰ ਦਾਖਲਾ ਦੇਣ ਦਾ ਕੀ ਮਾਪਦੰਡ ਹੈ ਅਤੇ ਇਨ੍ਹਾਂ ਦੀਆਂ ਸੀਟਾਂ ਕਿੰਨੇ ਪ੍ਰਤੀਸ਼ਤ ਹਨ;

(ਸ) ਉਪਰੋਕਤ ਸਕੀਮ ਅਧੀਨ ਇਹਨਾਂ ਸਕੂਲਾਂ ਵਿਚ ਕਿੰਨੇ ਵਿਦਿਆਰਥੀ ਪੜ੍ਹ ਰਹੇ ਹਨ ਅਤੇ ਕੀ ਇਨ੍ਹਾਂ ਗਰੀਬ ਵਿਦਿਆਰਥੀਆਂ ਤੋਂ ਇਨ੍ਹਾਂ ਸਕੂਲਾਂ ਵੱਲੋਂ ਕੋਈ ਫੀਸ ਵਸੂਲੀ ਜਾਂਦੀ ਹੈ, ਜੇਕਰ ਹਾਂ ਤਾਂ ਕਿੰਨੀ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਐਸ.ਏ.ਐਸ ਨਗਰ/ਮੁਹਾਲੀ ਸ਼ਹਿਰ ਵਿੱਚ ਪਬਲਿਕ ਸਕੂਲਾਂ ਦੀ ਗਿਣਤੀ 57 ਹੈ।

(ਅ) ਉਕਤ ਸਕੂਲਾਂ ਵਿੱਚੋਂ 48 ਸਕੂਲਾਂ ਨੂੰ ਰਿਜ਼ਰਵ ਕੀਮਤ (ਕੰਟਰੋਲ ਰੇਟ) ਤੇ ਜਮੀਨ ਅਲਾਟ ਕੀਤੀ ਗਈ ਹੈ।

(ੲ) ਇਨ੍ਹਾਂ ਸਕੂਲਾਂ ਵਿੱਚ, ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਪਰਿਵਾਰ ਜੋ ਕਿ ਪੀਲੇ ਕਾਰਡ ਧਾਰਕ ਹਨ, ਦੇ ਬੱਚਿਆਂ ਨੂੰ ਸਕੂਲ ਵਿੱਚ ਪੜ੍ਹ ਰਹੇ ਕੁੱਲ ਵਿਦਿਆਰਥੀਆਂ ਦੀ ਗਿਣਤੀ ਵਿੱਚੋਂ 10% ਵਿਦਿਆਰਥੀਆਂ ਨੂੰ ਪੂਰੀ ਟਿਊਸ਼ਨ ਫੀਸ ਮੁਆਫ ਕਰਨ ਦਾ ਉਪਬੰਧ ਹੈ।

(ਸ) ਰਿਕਾਰਡ ਅਨੁਸਾਰ ਉਪਰੋਕਤ ਸਕੀਮ ਅਧੀਨ 498 ਵਿਦਿਆਰਥੀ ਲਾਭ ਉਠਾ ਰਹੇ ਹਨ ਜਿਹਨਾਂ ਤੋਂ ਸਕੂਲ ਵੱਲੋਂ ਕੋਈ ਫੀਸ ਨਹੀਂ ਵਸੂਲੀ ਜਾਂਦੀ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ

[ ਮਾਨਯੋਗ ਸਪੀਕਰ ]

ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅਵਾਰਾ ਜਾਨਵਰਾਂ/ਕੁੱਤਿਆਂ ਨੂੰ ਠੱਲ੍ਹ ਪਾਉਣਾ

***2228. 1) ਸਰਦਾਰ ਅਜਾਇਬ ਸਿੰਘ ਭੱਟੀ :**
**2) ਸਰਦਾਰ ਅਜੀਤ ਇੰਦਰ ਸਿੰਘ ਮੋਫਰ:** } ਕੀ

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਸਾਲ 2014-15 ਅਤੇ 2015-16 ਦੌਰਾਨ ਅਵਾਰਾ ਜਾਨਵਰਾਂ ਅਤੇ ਅਵਾਰਾ ਕੁੱਤਿਆਂ ਦੁਆਰਾ ਮਾਰੇ ਅਤੇ ਜ਼ਖਮੀ ਕੀਤੇ ਵਿਅਕਤੀਆਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਬੱਚਿਆਂ ਅਤੇ ਬੁੱਢੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ;

(ਅ) ਉਕਤ ਕੇਸਾਂ ਵਿਚ ਸਰਕਾਰ ਦੁਆਰਾ ਪੀੜਤ ਪਰਿਵਾਰਾਂ/ਵਿਅਕਤੀਆਂ ਨੂੰ ਕਿੰਨਾ ਮੁਆਵਜ਼ਾ ਦਿੱਤਾ ਗਿਆ ਹੈ ਅਤੇ ਅਜਿਹੇ ਕੇਸਾਂ ਨੂੰ ਠੱਲ੍ਹ ਪਾਉਣ ਲਈ ਸਰਕਾਰ ਦੁਆਰਾ ਕੀ ਉਪਾਅ ਕੀਤੇ ਗਏ ਹਨ;

(ੲ) ਕੀ ਸਰਕਾਰ ਸੁਪਰੀਮ ਕੋਰਟ ਦੀਆਂ ਸੇਧਾਂ ਅਨੁਸਾਰ ਅਵਾਰਾ ਕੁੱਤਿਆਂ ਦੇ ਸਬੰਧ ਵਿਚ ਕਾਨੂੰਨ ਬਣਾਉਣ ਤੇ ਵਿਚਾਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਗੁਲਜਾਰ ਸਿੰਘ ਰਣੀਕੇ (ਪਸ਼ੂ ਪਾਲਣ ਤੇ ਮੱਛੀ ਪਾਲਣ ਮੰਤਰੀ :** (ੳ) ਸਿਹਤ ਵਿਭਾਗ ਦੀ ਰਿਪੋਰਟ ਅਨੁਸਾਰ ਰਾਜ ਵਿੱਚ ਸਾਲ 2014-15 ਅਤੇ ਸਾਲ 2015-16 ਦੌਰਾਨ ਅਵਾਰਾ ਜਾਨਵਰਾਂ ਅਤੇ ਅਵਾਰਾ ਕੁੱਤਿਆਂ ਦੁਆਰਾ ਮਾਰੇ ਅਤੇ ਜਖ਼ਮੀ ਕੀਤੇ ਗਏ ਵਿਅਕਤੀਆਂ ਦਾ ਵੇਰਵਾ ਅਨੁਲੱਗ-'ੳ' ਤੇ ਰੱਖਿਆ ਜਾਂਦਾ ਹੈ ।

(ਅ) ਅਜਿਹੇ ਕੇਸਾਂ ਵਿੱਚ ਪੀੜਤ ਪਰਿਵਾਰਾਂ/ਵਿਅਕਤੀਆਂ ਨੂੰ ਮੁਆਵਜ਼ਾ ਦੇਣ ਸਬੰਧੀ ਕੋਈ ਉਪਬੰਧ ਨਹੀਂ ਹੈ ।

ਰਾਜ ਵਿੱਚ ਅਵਾਰਾ ਜਾਨਵਰਾਂ ਦੀ ਸਮੱਸਿਆ ਦਾ ਹੱਲ ਕਰਨ ਲਈ

ਹਰੇਕ ਜ਼ਿਲ੍ਹੇ ਵਿੱਚ ਕੈਟਲ ਪੌਂਡ ਦੀ ਸਥਾਪਨਾ ਕੀਤੀ ਜਾ ਰਹੀ ਹੈ। ਅਵਾਰਾ ਕੁੱਤਿਆਂ ਦੀ ਸਮੱਸਿਆ ਤੇ ਕਾਬੂ ਪਾਉਣ ਲਈ ਸਥਾਨਕ ਸਰਕਾਰਾਂ ਵਿਭਾਗ ਵੱਲੋਂ ਸ਼ਹਿਰੀ ਖੇਤਰ ਲਈ 2013 ਵਿੱਚ ਪਾਲਿਸੀ ਜਾਰੀ ਕੀਤੀ ਹੋਈ ਹੈ ਅਤੇ ਹੁਣ ਪੇਂਡੂ ਖੇਤਰ ਲਈ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਪਾਲਿਸੀ ਤਿਆਰ ਕੀਤੀ ਜਾ ਰਹੀ ਹੈ।

(ਏ) ਮਾਨਯੋਗ ਸੁਪਰੀਮ ਕੋਰਟ ਨੇ ਐਸ.ਐਲ.ਪੀ. (ਸੀ) ਨੰ: 691/2009 ਦੇ ਅੰਤਰਿਮ ਆਦੇਸ਼ ਮਿਤੀ 18.11.2015 (ਕਾਪੀ ਨੱਥੀ **) ਰਾਹੀਂ ਪੂਰੇ ਰਾਜਾਂ ਦੀਆਂ ਹਾਈ ਕੋਰਟਾਂ ਨੂੰ ਹਦਾਇਤ ਕੀਤੀ ਹੈ ਕਿ ਦੀ ਪ੍ਰੀਵੈਂਨਸਨ ਆਫ ਕਰੂਅਲਿਟੀ ਟੂ ਐਨੀਮਲਜ਼ ਐਕਟ, 1960 ਦੇ ਕਾਨੂੰਨ ਅਤੇ ਐਨੀਮਲ ਬੱਰਥ ਕੰਟਰੋਲ (ਡੋਗਜ਼) ਰੂਲਜ਼, 2001 ਜੋ ਕਿ ਕੁੱਤਿਆਂ ਨਾਲ ਸਬੰਧਤ ਹਨ, ਕੋਈ ਹੁਕਮ ਜਾਰੀ ਨਾ ਕੀਤਾ ਜਾਵੇ। ਅੰਤਿਮ ਫੈਸਲਾ ਆਉਣ ਉਪਰੰਤ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ ।

ਅਨੁਲੱਗ 'ਉ'

ਅਵਾਰਾ ਜਾਨਵਰਾਂ ਅਤੇ ਕੁੱਤਿਆਂ ਕਾਰਨ ਮਾਰੇ ਅਤੇ ਜਖਮੀ ਕੀਤੇ ਗਏ ਵਿਅਕਤੀਆਂ ਦਾ ਵੇਰਵਾ:-

ਅਵਾਰਾ ਜਾਨਵਰਾਂ ਕਾਰਨ

| | 2014-15 | 2015-16 |
|---|---|---|
| 1 ਜਖ਼ਮੀ ਕੀਤੇ ਗਏ ਕੁੱਲ ਵਿਅਕਤੀਆਂ ਦੀ ਗਿਣਤੀ | 479 | 621 |
| 2 ਮਾਰੇ ਗਏ ਬੱਚਿਆਂ ਦੀ ਕੁੱਲ ਗਿਣਤੀ | - | - |
| 3 ਮਾਰੇ ਗਏ ਬੁੱਢਿਆਂ ਦੀ ਕੁੱਲ ਗਿਣਤੀ | - | - |
| 4 ਜ਼ਖ਼ਮੀ ਕੀਤੇ ਗਏ ਬੱਚਿਆਂ ਦੀ ਕੁੱਲ ਗਿਣਤੀ | 221 | 249 |
| 5 ਜ਼ਖ਼ਮੀ ਕੀਤੇ ਗਏ ਬੁੱਢੇ ਵਿਅਕਤੀਆਂ ਦੀ ਕੁੱਲ ਗਿਣਤੀ | 171 | 242 |

** Placed in the Revisor Branch.

[ ਪਸ਼ੂ ਪਾਲਣ ਅਤੇ ਮੱਛੀ ਪਾਲਣ ਮੰਤਰੀ ]

ਅਵਾਰਾ ਕੁੱਤਿਆਂ ਕਾਰਨ

| | | 2014-15 | 2015-16 |
|---|---|---|---|
| 1 | ਜਖ਼ਮੀ ਕੀਤੇ ਗਏ ਕੁੱਲ ਵਿਅਕਤੀਆਂ ਦੀ ਗਿਣਤੀ | 46091 | 54665 |
| 2 | ਮਾਰੇ ਗਏ ਬੱਚਿਆਂ ਦੀ ਕੁੱਲ ਗਿਣਤੀ | 1 | 2 |
| 3 | ਮਾਰੇ ਗਏ ਬੁੱਢਿਆਂ ਦੀ ਕੁੱਲ ਗਿਣਤੀ | - | 2 |
| 4 | ਜ਼ਖ਼ਮੀ ਕੀਤੇ ਗਏ ਬੱਚਿਆਂ ਦੀ ਕੁੱਲ ਗਿਣਤੀ | 15324 | 21981 |
| 5 | ਜ਼ਖ਼ਮੀ ਕੀਤੇ ਗਏ ਬੁੱਢੇ ਵਿਅਕਤੀਆਂ ਦੀ ਕੁੱਲ ਗਿਣਤੀ | 14073 | 22327 |

-----

## ਸਿੱਧਵਾਂ ਕੈਨਾਲ ਤੇ ਬਣੇ ਪੁਲ ਨੂੰ ਚੌੜਾ ਕਰਨਾ

***2251. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਬਾੜੇਵਾਲ ਤੋਂ ਫਤਿਹਪੁਰ ਵਿਖੇ ਸਿੱਧਵਾਂ ਕਨਾਲ ਤੇ ਬਣੇ ਤੰਗ ਪੁਲ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਫਿਲਹਾਲ ਇਸ ਪੁਲ ਨੂੰ ਚੌੜਾ ਕਰਨ ਦੀ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

----

## ਹਲਕਾ ਬਾਘਾ ਪੁਰਾਣਾ ਵਿੱਚ ਲਿੰਕ ਸੜਕਾਂ ਦੀ ਮੁਰੰਮਤ ਕਰਨਾ

***2256. ਸਰਦਾਰ ਮਹੇਸ਼ਇੰਦਰ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਬਾਘਾ ਪੁਰਾਣਾ ਵਿੱਚ ਛੇ ਸੱਤ ਸਾਲ ਪਹਿਲਾਂ ਬਣੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਰਿਪੇਅਰ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਤੋਤਾ ਸਿੰਘ :** ਹਲਕਾ ਬਾਘਾ ਪੁਰਾਣਾ ਵਿੱਚ 419.26 ਕਿਲੋਮੀਟਰ

ਲਿੰਕ ਸੜਕਾਂ ਦੀ ਰਿਪੇਅਰ/ ਉਸਾਰੀ 6-7 ਸਾਲ ਪਹਿਲਾਂ ਭਾਵ ਮਿਤੀ 31.3.2009 ਤੋਂ ਪਹਿਲਾਂ ਕੀਤੀ ਗਈ ਸੀ। ਇਨ੍ਹਾਂ ਸੜਕਾਂ ਦੇ ਵੇਰਵੇ ਨਾਲ ਨੱਥੀ ** ਹਨ। ਇਸ ਵਿੱਚੋਂ 97.66 ਕਿਲੋਮੀਟਰ ਲਿੰਕ ਸੜਕਾਂ ਦੀ ਖਾਸ ਮੁਰੰਮਤ ਅਤੇ ਬਾਕੀ ਬਚਦੀਆਂ ਸਾਰੀਆਂ ਸੜਕਾਂ ਨੂੰ ਪੈਚ ਵਰਕ ਮੁਰੰਮਤ ਕਰਨ ਦਾ ਕੰਮ ਮਿਤੀ 30.06.2016 ਤੱਕ ਪੂਰਾ ਕਰਨ ਦੀ ਉਮੀਦ ਹੈ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2272*****

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

-----

**ਟਿਊਬ ਲਾਈਟਾਂ ਦੀ ਥਾਂ ਤੇ ਸੀ.ਐਫ.ਐਲ. ਬੱਲਬ ਲਗਾਉਣੇ**

***2348. ਸਰਦਾਰ ਸੁਖਜਿੰਦਰ ਸਿੰਘ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਡੇਰਾ ਬਾਬਾ ਨਾਨਕ (ਗੁਰਦਾਸਪੁਰ) ਵਿਚ ਸਟਰੀਟ ਲਾਈਟਾਂ ਦੀਆਂ ਟਿਊਬਾਂ ਦੀ ਥਾਂ ਤੇ ਸੀ.ਐਫ.ਐਲ. ਬੱਲਬ ਲਗਾਏ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਤੇ ਮਿਉਂਸਿਪਲ ਕੌਂਸਲ ਦੁਆਰਾ ਕੁੱਲ ਕਿੰਨੀ ਰਾਸ਼ੀ ਖਰਚੀ ਗਈ ਅਤੇ ਪੁਰਾਣੇ ਸਮਾਨ ਦੀ ਵਿਕਰੀ ਤੋਂ ਕੁੱਲ ਕਿੰਨੀ ਆਮਦਨ ਹੋਈ ?

**ਸ਼੍ਰੀ ਅਨਿਲ ਜ਼ੋਸ਼ੀ :** ਹਾਂ ਜੀ। ਨਵੇਂ ਸੀ. ਐਫ. ਐਲ ਬਲਬ ਲਗਾਉਣ ਤੇ ਕੁੱਲ 44,704/- ਰੁਪਏ ਖਰਚ ਆਇਆ ਹੈ। ਪੁਰਾਣੇ ਸਮਾਨ ਦੀ ਵਿਕਰੀ ਨਹੀਂ ਕੀਤੀ ਗਈ ਹੈ।

----

**ਭਵਿੱਖ ਵਿੱਚ ਅੱਤਵਾਦੀ ਹਮਲਿਆਂ ਨੂੰ ਰੋਕਣਾ**

***2259 ਸ਼੍ਰੀਮਤੀ ਸੀਮਾ ਕੁਮਾਰੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ 31.12.2015 ਦੀ ਰਾਤ ਨੂੰ ਪਠਾਨਕੋਟ ਵਿਖੇ ਹੋਏ ਅੱਤਵਾਦੀ ਹਮਲੇ ਉਪਰੰਤ ਅੱਗੇ ਤੋਂ ਅਜਿਹੀ ਘਟਨਾ ਨੂੰ ਦੁਬਾਰਾ ਵਾਪਰਨ ਤੋਂ ਰੋਕਣ ਲਈ ਕੋਈ ਇਹਤਿਆਤੀ ਕਦਮ ਚੁੱਕੇ ਹਨ?

---

** Placed in the Revisor Branch.

*** Reply to this S.Q No. 2272 has not been received till 17.11.2016 i.e. the date on which this Debate was sent to the Press for final printing.

**ਸਰਦਾਰ ਸੁਖਬੀਰ ਸਿੰਘ ਬਾਦਲ:** ਪਠਾਨਕੋਟ ਵਿਖੇ ਮਿਤੀ 02.01.2016 ਨੂੰ ਹੋਏ ਅੱਤਵਾਦੀ ਹਮਲਾ ਦੁਬਾਰਾ ਨਾ ਵਾਪਰੇ, ਦੇ ਸਬੰਧ ਵਿੱਚ ਸਰਕਾਰ ਦੁਆਰਾ ਚੁੱਕੇ ਗਏ ਕ਼ਦਮਾਂ ਸਬੰਧੀ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

**ਅਨੁਲੱਗ 'ੳ'**

1. ਪੰਜਾਬ ਸਰਕਾਰ ਨੇ ਗ੍ਰਹਿ ਮੰਤਰਾਲਾ, ਭਾਰਤ ਸਰਕਾਰ ਨਾਲ ਰਾਬਤਾ ਕਾਇਮ ਕਰਦੇ ਹੋਏ ਸੀਮਾ ਤੇ ਉਤਪੰਨ ਹੋਈਆਂ ਪ੍ਰਸਥਿਤੀਆਂ ਨੂੰ ਮੁੱਖ ਰੱਖਦੇ ਹੋਏ ਜੰਮੂ ਅਤੇ ਕਸ਼ਮੀਰ ਦੀ ਤਰਜ ਤੇ ਸੀਮਾ ਖੇਤਰ ਵਿੱਚ ਬੀ.ਐਸ.ਐਫ. ਦੀ ਤਾਇਨਾਤੀ ਵਿੱਚ ਵਾਧਾ ਕਰਕੇ ਉਸ ਨੂੰ ਹੋਰ ਮਜ਼ਬੂਤ ਕੀਤਾ ਗਿਆ ਹੈ।
2. ਇਸ ਤੋਂ ਇਲਾਵਾ ਪੰਜਾਬ ਪੁਲਿਸ ਵੱਲੋਂ ਸਥਾਨੀ ਸੀਮਾ ਸੁਰੱਖਿਆ ਬਲ ਦੇ ਅਧਿਕਾਰੀਆਂ ਨਾਲ ਸਲਾਹ ਮਸ਼ਵਰਾ ਕਰਕੇ ਸੀਮਾ ਦੇ ਨੇੜੇ ਮੈਦਾਨੀ ਇਲਾਕਿਆਂ ਵਿੱਚ ਨਾਕੇ ਲਗਾਏ ਗਏ ਹਨ।
3. ਪੰਜਾਬ ਸਰਕਾਰ ਨੇ ਸੀਮਾ ਜ਼ਿਲ੍ਹਿਆਂ ਦੀਆਂ ਪੁਲਿਸ ਇਮਾਰਤਾਂ ਸਮੇਤ ਪੁਲਿਸ ਸਟੇਸ਼ਨਾਂ ਅਤੇ ਪੁਲਿਸ ਲਾਈਨਾਂ ਨੂੰ ਸੁਰੱਖਿਅਤ ਰੱਖਣ ਲਈ ਵੀ ਕਦਮ ਚੁੱਕੇ ਗਏ ਹਨ।
4. ਪੁਲਿਸ ਵਿਭਾਗ ਵੱਲੋਂ ਡੀ.ਆਈ.ਜੀ. ਬਾਰਡਰ ਰੇਂਜ, ਏ.ਆਈ.ਸੀ./ਕਾਊਂਟਰ ਇੰਟੈਲੀਜੈਂਸ ਅਤੇ ਆਈ.ਆਰ.ਬੀ. ਹੈਡਕੁਆਰਟਰਜ਼ ਅਤੇ ਪੁਲਿਸ ਲਾਈਨ ਪਠਾਨਕੋਟ ਦੇ ਦਫਤਰਾਂ ਦੀਆਂ ਸਾਂਝੀਆਂ ਸਹੂਲਤਾਂ ਸਬੰਧੀ ਪਿੰਡ ਜੁਗਿਆਲ, ਜ਼ਿਲ੍ਹਾ ਪਠਾਨਕੋਟ ਵਿਖੇ 37.68 ਏਕੜ ਜ਼ਮੀਨ ਵਿਖੇ ਵਿਕਸਿਤ ਕੀਤੀ ਜਾਵੇਗੀ।
5. ਉਕਤ ਤੋਂ ਇਲਾਵਾ ਸੀਮਾ ਜ਼ਿਲ੍ਹਿਆਂ ਵਿੱਚ ਪੰਜਾਬ ਪੁਲਿਸ ਵੱਲੋਂ ਸਥਾਨੀ ਭਾਰਤੀ ਫੌਜ ਦੇ ਅਧਿਕਾਰੀਆਂ ਅਤੇ ਸੀਮਾ ਸੁਰੱਖਿਆ ਬਲ ਨਾਲ ਮਜ਼ਬੂਤ ਤਾਲਮੇਲ ਕਾਇਮ ਕੀਤਾ ਗਿਆ ਹੈ। ਭਾਰਤੀ ਫੋਜ ਨਾਲ ਇੱਕ ਸਾਂਝਾ ਨਾਕਾ ਜ਼ਿਲ੍ਹਾ ਪਠਾਨਕੋਟ ਵਿੱਚ ਪੈਂਦੇ ਕਥਲੋਰ ਪੁਲ ਤੇ ਲਗਾਇਆ ਗਿਆ ਹੈ। ਖੁਫੀਆ ਸੂਚਨਾ ਦਾ ਅਦਾਨ-ਪ੍ਰਦਾਨ ਵੀ ਪੱਕੇ ਤੌਰ ਤੇ ਸ਼ੁਰੂ ਕੀਤਾ ਗਿਆ ਹੈ।
6. ਭਾਰਤੀ ਫੌਜ ਵੱਲੋਂ ਪੰਜਾਬ ਪੁਲਿਸ ਨਾਲ ਰਾਬਤਾ ਕਾਇਮ ਕਰਦੇ ਹੋਏ 02 ਹਫਤਿਆਂ ਦੀ ਪੰਜਾਬ ਪੁਲਿਸ ਮੁਲਾਜ਼ਮਾਂ ਦੀ ਸਿਖਲਾਈ ਸਬੰਧੀ ਵੇਰਵਾ

ਮਿਤੀ 15.02.2016 ਤੋਂ ਹੇਠ ਦਰਸਾਏ ਅਨੁਸਾਰ ਕੀਤਾ ਗਿਆ ਹੈ:-

| ਲੜੀ ਨੰ: | ਸਥਿਤੀ | ਸੰਖਿਆ | ਜ਼ਿੰਮੇਵਾਰੀ | ਟ੍ਰੇਨਿੰਗ ਦਾ ਸਮਾਂ | ਵਿਸ਼ੇਸ਼ ਕਥਨ |
|---|---|---|---|---|---|
| ੳ) | ਨਾਹਨ | 24 ਪੁਲਿਸ ਕਰਮਚਾਰੀ | 1 ਪਾਰਾ (ਐਸ.ਐਫ.) | 04 ਹਫਤੇ | ਪੰਜਾਬ ਪੁਲਿਸ ਸਵੈਟ/ ਕਮਾਂਡੋ ਟੀਮ |
| ਅ) | ਜਲੰਧਰ | 24 ਪੁਲਿਸ ਕਰਮਚਾਰੀ | ਹੈਡਕੁਆਰਟਰ 11 ਦਲ | 02 ਹਫਤੇ | ਘਾਤਕ ਟ੍ਰੇਨਿੰਗ |
| ੲ) | ਪਠਾਨਕੋਟ | 24 ਪੁਲਿਸ ਕਰਮਚਾਰੀ | ਹੈਡਕੁਆਰਟਰ 09 ਦਲ | 02 ਹਫਤੇ | ਘਾਤਕ ਟ੍ਰੇਨਿੰਗ |
| ਸ) | ਜ਼ੀਰਕਪੁਰ | 15 ਪੁਲਿਸ ਕਰਮਚਾਰੀ | ਹੈਡਕੁਆਰਟਰ 02 ਦਲ | 02 ਹਫਤੇ | ਆਈ.ਈ.ਡੀ. ਅਤੇ ਵਿਸਫੋਟਕ ਟ੍ਰੇਨਿੰਗ। ਇਨ੍ਹਾਂ ਵਿੱਚੋਂ ਚੁਣੇ ਗਏ ਪੁਲਿਸ ਕਰਮਚਾਰੀਆਂ ਦੀ ਬੰਬ ਨਕਾਰਾ ਕਰਨ ਅਤੇ ਕਾਊਂਟਰ ਐਕਸਪਲੋਸਿਵ ਡਿਵਾਇਸ ਯੂਨਿਟ (CEDU) ਦੀ ਸਿਖਲਾਈ ਵਾਚ ਹੋਵੇਗੀ। |

ਉਪਰੋਕਤ ਪੁਲਿਸ ਕਰਮਚਾਰੀ ਆਪਣੀ ਸਿਖਲਾਈ ਪੂਰੀ ਹੋਣ ਉਪਰੰਤ ਮੌਜੂਦਾ SWAT ਟੀਮ ਨੂੰ ਹੋਰ ਮਜਬੂਤੀ ਪ੍ਰਦਾਨ ਕਰਨਗੇ।

7. ਹਮਲਾ ਹੋਣ ਦੇ ਤੁਰੰਤ ਬਾਅਦ ਬਾਰਡਰ ਜ਼ਿਲ੍ਹਿਆਂ ਵਿੱਚ ਮਿਤੀ 02.01.16 ਤੋਂ 08.01.16 ਤੱਕ ਸੀ.ਏ.ਪੀ.ਐਫ. ਦੀਆਂ 06 ਕੰਪਨੀਆਂ ਤਾਇਨਾਤ ਕੀਤੀਆਂ ਗਈਆਂ। ਸੀ.ਏ.ਪੀ.ਐਫ. ਦੀਆਂ 14 ਹੋਰ ਵਾਧੂ ਕੰਪਨੀਆਂ ਨੂੰ ਮਿਤੀ 09.01.16 ਤੋਂ 20.01.16 ਤੱਕ ਤਾਇਨਾਤ ਕੀਤਾ ਗਿਆ। ਸੀ.ਏ.ਪੀ.ਐਫ. ਦੀਆਂ ਕੰਪਨੀਆਂ ਦੀ ਤਾਇਨਾਤੀ ਨੂੰ ਵਧਾਉਣ ਦੀ ਬੇਨਤੀ ਪਰ 09 ਕੰਪਨੀਆਂ 27 ਜਨਵਰੀ ਤੱਕ ਤਾਇਨਾਤ ਰਹੀਆਂ ਅਤੇ ਇਸ ਤੋਂ ਬਾਅਦ ਇਨ੍ਹਾਂ ਨੂੰ ਮਿਤੀ 10.02.16 ਨੂੰ ਕੇਂਦਰ ਸਰਕਾਰ ਵੱਲੋਂ ਵਾਪਸ ਬੁਲਾ ਲਿਆ ਗਿਆ। ਇਹ ਸਾਰੀ ਵਾਧੂ ਫੋਰਸ ਬਾਰਡਰ ਜ਼ਿਲ੍ਹਿਆਂ ਗੁਰਦਾਸਪੁਰ, ਪਠਾਨਕੋਟ, ਤਰਨਤਾਰਨ, ਬਟਾਲਾ, ਅੰਮ੍ਰਿਤਸਰ (ਦਿਹਾਤੀ) ਅਤੇ ਕਮਿਸ਼ਨਰੇਟ ਅੰਮ੍ਰਿਤਸਰ ਵਿਖੇ ਤਾਇਨਾਤ ਰਹੀਆਂ। ਪੰਜਾਬ ਆਰਮਡ

[ ਉੱਪ ਮੁੱਖ ਮੰਤਰੀ ]

ਪੁਲਿਸ ਦੀਆਂ ਅਤੇ ਇੰਡੀਆ ਰਿਜ਼ਰਵ ਬਟਾਲੀਅਨ ਦੀਆਂ 15 ਕੰਪਨੀਆਂ ਦੇ ਨਾਲ-ਨਾਲ ਗਹਿਨ ਨਾਕਿਆਂ ਅਤੇ ਖੋਜੀ ਅਭਿਆਨ ਚਾਲੂ ਕੀਤਾ ਗਿਆ। ਗ੍ਰਹਿ ਮੰਤਰਾਲਾ ਭਾਰਤ ਸਰਕਾਰ ਵੱਲੋਂ ਸੀ.ਏ.ਪੀ.ਐਫ. ਦੀਆਂ ਕੰਪਨੀਆਂ ਨੂੰ ਆਖਿਰਕਾਰ ਵਾਪਸ ਬੁਲਾ ਲਿਆ ਗਿਆ ਹੈ। ਅੱਜ ਦੀ ਤਰੀਕ ਵਿੱਚ ਪੀ.ਏ.ਪੀ./ਆਈ.ਆਰ.ਬੀ. ਦੀਆਂ 05 ਕੰਪਨੀਆਂ ਜ਼ਿਲ੍ਹਾ ਪਠਾਨਕੋਟ ਅਤੇ 05 ਕੰਪਨੀਆਂ ਜ਼ਿਲ੍ਹਾ ਗੁਰਦਾਸਪੁਰ ਨੂੰ ਸੰਵੇਦਨਸ਼ੀਲ ਇਲਾਕਿਆਂ ਵਿੱਚ ਬੀ.ਐਸ.ਐਫ. ਦੇ ਤਾਲਮੇਲ ਨਾਲ ਨਾਕੇ ਸਥਾਪਿਤ ਕਰਨ ਲਈ ਦਿੱਤੀਆਂ ਗਈਆਂ ਹਨ।

8. ਸਟਰਾਈਕ ਗਰੁੱਪ ਤਿਆਰ ਕੀਤੇ ਗਏ ਹਨ ਅਤੇ ਇਨ੍ਹਾਂ ਨੂੰ ਫਾਜ਼ਿਲਕਾ, ਨਰੋਟ (ਪਠਾਨਕੋਟ), ਸ਼ਹਿਰ ਪਠਾਨਕੋਟ ਅਤੇ ਪੀ.ਏ.ਪੀ. ਜਲੰਧਰ ਰੱਖਿਆ ਗਿਆ ਹੈ। ਇਨ੍ਹਾਂ ਸਟਰਾਈਕ ਗਰੁੱਪਾਂ ਨੂੰ ਕਿਸੇ ਕਿਸਮ ਦੀ ਅੱਤਵਾਦੀ ਵਿਰੋਧੀ ਕਾਰਵਾਈ ਲਈ ਪੂਰਨ ਤੌਰ ਪਰ ਲੈਸ ਕੀਤਾ ਗਿਆ ਹੈ।

9. ਇੱਕ ਜਾਗਰੂਕਤਾ ਅਭਿਆਨ ਸੀਮਾ ਇਲਾਕੇ ਦੇ ਪਿੰਡਾਂ ਵਿੱਚ ਰਹਿੰਦੇ ਵਾਸੀਆਂ ਨੂੰ ਜਾਗਰੂਕ ਕਰਨ/ਸੂਚਨਾ ਪ੍ਰਾਪਤ ਕਰਨ ਲਈ ਚਲਾਇਆ ਗਿਆ ਹੈ ਤਾਂ ਜੋ ਉਨ੍ਹਾਂ ਤੋਂ ਕਿਸੇ ਵੀ ਪ੍ਰਕਾਰ ਦੀ ਸ਼ੱਕੀ ਗਤੀਵਿਧੀ ਜਾਂ ਸ਼ੱਕੀ ਲਹਿਰ ਬਾਰੇ ਸੂਚਨਾ ਪ੍ਰਾਪਤ ਕੀਤੀ ਜਾ ਸਕੇ।

10. ਪੰਜਾਬ ਸਰਕਾਰ ਵੱਲੋਂ ਇੱਕ ਵਿਸਤਾਰਪੂਰਵਕ ਸੀਮਾ ਪ੍ਰਬੰਧ ਪਲਾਨ ਤਿਆਰ ਕਰਕੇ ਵਿਭਾਗ ਤੇ ਗ੍ਰਹਿ ਮਾਮਲੇ ਨਾਲ ਸਬੰਧਤ ਸੰਸਦੀ ਸਟੈਂਡਿੰਗ ਕਮੇਟੀ ਨੂੰ ਪੇਸ਼ ਕੀਤਾ ਗਿਆ ਹੈ ਜਿਸ ਵਿੱਚ ਦੂਸਰੀ ਰੱਖਿਆ ਲਾਈਨ ਸਥਾਪਤ ਕਰਨ ਤੇ ਜ਼ੋਰ ਦਿੱਤਾ ਗਿਆ ਹੈ ਅਤੇ ਭਾਰਤ ਸਰਕਾਰ ਨੂੰ ਸਹਾਇਤਾ ਦੇਣ ਲਈ ਬੇਨਤੀ ਕੀਤੀ ਗਈ ਹੈ।

----

## ਹਲਕਾ ਸ਼ੁਤਰਾਣਾ ਵਿੱਚ ਚੋਏ ਦਾ ਬੈਡ ਚੌੜਾ ਕਰਨਾ

***2226. ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਪਟਿਆਲਾ ਵਿਚ ਝੰਬੋ ਚੋਆ ਪਿੰਡ ਭੇਡਪੁਰੀ, ਕੁਲਾਰਾਂ, ਹਰਿਆਉ ਤੋਂ ਹੁੰਦਾ ਹੋਇਆ ਹਲਕਾ ਸ਼ੁਤਰਾਣਾ ਦੇ ਦੂਜੇ ਪਿੰਡਾਂ ਵਿੱਚ ਚਲਾ ਜਾਂਦਾ ਹੈ ਅਤੇ ਇਸ ਚੋਏ ਦਾ ਬੈਡ ਸੌੜਾ ਹੋਣ ਕਰਕੇ

ਬਰਸਾਤਾਂ ਵੇਲੇ ਇਸ ਦਾ ਪਾਣੀ ਸੈਂਕੜੇ ਏਕੜ ਜ਼ਮੀਨ ਤੇ ਫਸਲਾਂ ਦਾ ਭਾਰੀ ਨੁਕਸਾਨ ਕਰਦਾ ਹੈ: ਜੇਕਰ ਅਜਿਹਾ ਹੋਵੇ ਤਾਂ ਉਕਤ ਬੈਡ ਨੂੰ ਚੌੜਾ ਕਰਕੇ ਇਸ ਦੇ ਦੋਵੇਂ ਪਾਸੇ ਬੰਨ ਲਗਾਉਣ ਅਤੇ ਇਸ ਚੋਏ ਤੇ ਨਵਾਂ ਪੁੱਲ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਹਾਂ ਜੀ, ਝੰਬੋਵਾਲੀ ਚੋਅ ਪਟਿਆਲਾ ਜ਼ਿਲ੍ਹੇ ਦੇ ਪਿੰਡ ਭੇਡਪੁਰੀ, ਕੁਲਾਰਾਂ, ਹਰਿਆਉ ਤੋਂ ਹੁੰਦਾ ਹੋਇਆ ਹਲਕਾ ਸ਼ੁਤਰਾਣਾ ਦੇ ਦੂਜੇ ਪਿੰਡਾਂ ਵਿੱਚ ਚਲਾ ਜਾਂਦਾ ਹੈ। ਇਨ੍ਹਾਂ ਪਿੰਡਾਂ ਦੇ ਕੋਲ ਝੰਬੋਵਾਲੀ ਚੋਅ ਦੇ ਬੈਡ ਦੀ ਚੌੜਾਈ ਮਨਜੂਰ ਹੋਏ ਐਲ-ਸੈਕਸ਼ਨ ਮੁਤਾਬਿਕ 30.00 ਫੁੱਟ ਹੈ ਜੋ ਕਿ ਮੌਕੇ ਅਨੁਸਾਰ ਸਹੀ ਹੈ। ਉਕਤ ਚੋਅ ਦੇ ਬੈਡ ਨੂੰ ਚੌੜਾ ਕਰਨ ਦੀ ਕੋਈ ਪ੍ਰਪੋਜਲ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਇਸ ਦਾ ਬੈਡ ਪਹਿਲਾਂ ਹੀ ਡਿਜਾਇਨ ਮੁਤਾਬਿਕ ਸਹੀ ਹੈ। ਇਸ ਚੋਅ ਦੀ ਬੁਰਜੀ 34450 ਤੋਂ 62250 ਤੱਕ ਸੱਜੇ ਪਾਸੇ ਦਾ ਬੰਧ ਬਣਿਆ ਹੋਇਆ ਹੈ ਜੋ ਕਿ ਇਸ ਸਮੇਂ ਡਿਜਾਈਨ ਨਾਲੋਂ ਘੱਟ ਚੌੜਾ ਅਤੇ ਕਮਜ਼ੋਰ ਹੈ। ਇਸ ਬੰਧ ਨੂੰ ਸਾਲ 2016 ਦੀਆਂ ਬਰਸਾਤਾਂ ਤੋਂ ਪਹਿਲਾਂ ਡਿਜਾਇਨ ਮੁਤਾਬਿਕ ਚੌੜਾ ਅਤੇ ਮਜ਼ਬੂਤ ਕਰ ਦਿੱਤਾ ਜਾਵੇਗਾ। ਇਸ ਦੇ ਦੂਸਰੇ ਪਾਸੇ ਬੰਨ ਬਣਾਉਣ ਦੀ ਪ੍ਰਪੋਜਲ ਨਹੀਂ ਹੈ ਕਿਉਂਕਿ ਉਸ ਪਾਸਿਉਂ ਚੋਅ ਦੇ ਕੈਚਮੈਂਟ ਦਾ ਪਾਣੀ ਆਉਂਦਾ ਹੈ। ਝੰਬੋਵਾਲੀ ਚੋਅ ਦੀ ਬੁਰਜੀ 54000 ਤੇ ਕਰਾਸ ਕਰਦੀ ਪੇਂਡੂ ਸੜਕ ਪਾਤੜਾਂ ਤੋਂ ਜਿਉਣਪੁਰਾ, ਨਿਹਾਲਗੜ੍ਹ ਤੇ ਬੀ.ਐਂਡ.ਆਰ. ਮਹਿਕਮੇ ਵੱਲੋਂ ਬਣਾਏ ਗਏ ਪੁਰਾਣੇ ਪੁਲ ਨੂੰ ਡਿਸਮੈਂਟਲ ਕਰਕੇ ਨਵਾਂ ਪੁਲ ਬਣਾਉਣ ਲਈ ਉਨ੍ਹਾਂ ਨੂੰ ਲਿਖਿਆ ਗਿਆ ਹੈ। ਉਨ੍ਹਾਂ ਵੱਲੋਂ ਦੱਸਿਆ ਗਿਆ ਹੈ ਕਿ ਹਾਲ ਦੀ ਘੜੀ ਨਵੇਂ ਪੁਲ ਦੀ ਉਸਾਰੀ ਦੀ ਤਜਵੀਜ਼ ਕਿਸੇ ਸਕੀਮ ਵਿੱਚ ਸ਼ਾਮਿਲ ਨਹੀਂ ਹੈ।

----

## ਗਰੀਬਾਂ ਨੂੰ ਮੁਫਤ ਪਲਾਟ ਅਲਾਟ ਕਰਨੇ

***2231. ਸ਼੍ਰੀ ਤਰਲੋਚਨ ਸਿੰਘ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1972 ਤੋਂ ਗਰੀਬ ਲੋਕਾਂ ਨੂੰ ਮੁਫਤ ਵਿਚ ਅਲਾਟ ਕੀਤੇ ਜਾਂਦੇ 5 ਮਰਲੇ ਦੇ ਪਲਾਟਾਂ ਨੂੰ ਦੁਬਾਰਾ ਸ਼ੁਰੂ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ:** ਸ਼੍ਰੀਮਾਨ ਜੀ, ਇਹ ਸਕੀਮ ਹੁਣ ਵੀ ਲਾਗੂ ਹੈ।

----

## ਕੰਡੀ ਨਹਿਰ ਨੂੰ ਚਾਲੂ ਕਰਨਾ

***2273. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੰਡੀ ਨਹਿਰ ਨੂੰ ਪੂਰੀ ਤਰ੍ਹਾਂ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ ਅਤੇ ਇਸ ਵਿੱਚੋਂ ਅੰਡਰ ਗਰਾਊਂਡ ਪਾਈਪਾਂ ਪਾ ਕੇ ਖੇਤਾਂ ਨੂੰ ਪਾਣੀ ਕਦੋਂ ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਕੰਡੀ ਨਹਿਰ ਸਟੇਜ-1, ਜੋ ਕਿ ਤਲਵਾੜਾ ਤੋਂ ਹੁਸ਼ਿਆਰਪੁਰ ਤੱਕ ਹੈ, ਦੀ ਲੰਬਾਈ 59.500 ਕਿ.ਮੀ. ਹੈ ਸਾਲ 1998 ਤੋਂ ਚੱਲ ਰਹੀ ਹੈ। ਇਹ ਨਹਿਰ ਸਾਲ 1998 ਤੋਂ ਇਲਾਕੇ ਨੂੰ ਸਿੰਚਾਈ ਸਹੂਲਤਾਂ ਪ੍ਰਦਾਨ ਕਰ ਰਹੀ ਹੈ।

ਕੰਡੀ ਨਹਿਰ ਸਟੇਜ-2 ਜੋ ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਹੈ, ਦੀ ਕੁੱਲ ਲੰਬਾਈ 69.535 ਕਿ.ਮੀ. ਹੈ। ਇਸ ਵਿੱਚੋਂ 56.300 ਕਿ.ਮੀ. (ਹੁਸ਼ਿਆਰਪੁਰ ਤੋਂ ਗੜ੍ਹਸ਼ੰਕਰ) ਤੱਕ ਦੀ ਉਸਾਰੀ ਮੁਕੰਮਲ ਹੋ ਚੁੱਕੀ ਹੈ ਅਤੇ ਬਾਕੀ ਰਹਿੰਦੀ 13.235 ਕਿ.ਮੀ. (ਗੜ੍ਹਸ਼ੰਕਰ ਤੋਂ ਬਲਾਚੌਰ) ਦੀ ਉਸਾਰੀ ਅੰਡਰ ਗਰਾਊਂਡ ਪਾਈਪਾਂ ਪਾ ਕੇ ਕੀਤੀ ਜਾ ਰਹੀ ਹੈ ਜੋ ਕਿ ਅਪ੍ਰੈਲ, 2016 ਤੱਕ ਮੁਕੰਮਲ ਹੋ ਜਾਵੇਗੀ। ਨਹਿਰ ਦੇ ਸਾਰੇ ਕਮਾਂਡ ਏਰੀਏ ਦੇ ਖੇਤਾਂ ਵਿੱਚ ਅੰਡਰਗਰਾਊਂਡ ਪਾਈਪਾਂ ਪਾ ਕੇ ਸਿੰਚਾਈ ਲਈ ਪਾਣੀ 31.12.2016 ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ।

----

## UNSTARRED QUESTIONS AND ANSWERS

## ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ

**218. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਸਾਲ 2014-15 ਅਤੇ 2015-16 ਦੌਰਾਨ ਸਰਕਾਰੀ ਪ੍ਰਾਇਮਰੀ ਸਕੂਲਾਂ

ਵਿੱਚ ਵਿਦਿਆਰਥੀਆਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ?

(ਅ) ਉਪਰੋਕਤ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਵਿੱਚ ਕਮੀ ਹੋਣ ਦੇ ਕਾਰਨ ਕੀ ਹਨ?

**ਡਾਕਟਰ ਦਲਜੀਤ ਸਿੰਘ ਚੀਮਾ:** (ੳ) ਸਾਲ 2014-15 ਦੌਰਾਨ ਪੰਜਾਬ ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਦੀ ਗਿਣਤੀ 11,01,513 ਸੀ ਅਤੇ ਸਾਲ 2015-16 ਦੌਰਾਨ ਵਿਦਿਆਰਥੀਆਂ ਦੀ ਗਿਣਤੀ 10,38,130 ਹੈ।

(ਅ) ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਸਬੰਧੀ ਸਪਸ਼ਟ ਕੀਤਾ ਜਾਂਦਾ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਆਰ.ਟੀ.ਈ. ਐਕਟ ਲਾਗੂ ਹੋਣ ਤੋਂ ਬਾਅਦ ਪੰਜਵੀ ਤੇ ਅੱਠਵੀ ਬੋਰਡ ਦੀ ਪ੍ਰੀਖਿਆ ਲੈਣੀ ਬੰਦ ਕਰ ਦਿੱਤੀ ਗਈ ਸੀ। ਕਿਸੇ ਵੀ ਵਿਦਿਆਰਥੀ ਨੂੰ ਫੇਲ੍ਹ ਨਾ ਕਰਨ ਦਾ ਨਿਯਮ ਲਾਗੂ ਹੋਣ ਨਾਲ ਵਿਦਿਅਕ ਮਿਆਰ ਵਿੱਚ ਕਮੀ ਆਉਣੀ ਸ਼ੁਰੂ ਹੋ ਗਈ ਸੀ। ਇਸ ਸਥਿਤੀ ਵਿੱਚ ਸੁਧਾਰ ਲਿਆਉਣ ਲਈ ਪੰਜਾਬ ਸਰਕਾਰ ਨੇ ਪੰਜਵੀਂ ਅਤੇ ਅੱਠਵੀਂ ਦੀ ਪ੍ਰੀਖਿਆ ਦਾ ਰਾਜ ਪੱਧਰੀ ਮੁਲਾਂਕਣ ਸੈਸ਼ਨ 2015-16 ਤੋਂ ਸ਼ੁਰੂ ਕਰ ਦਿੱਤਾ ਹੈ।

ਇਸ ਦਾ ਇਕ ਪਹਿਲੂ ਇਹ ਵੀ ਹੈ ਕਿ ਪਿਛਲੇ ਸਾਲਾਂ ਵਿੱਚ ਵਿਦਿਆਰਥੀਆਂ ਦੇ ਦਾਖਲੇ ਨੂੰ ਆਧਾਰ ਕਾਰਡ ਨਾਲ ਜੋੜਨ ਦਾ ਕੋਈ ਪ੍ਰਬੰਧ ਨਹੀਂ ਸੀ ਜਿਸ ਕਰਕੇ ਮਜ਼ਦੂਰ ਵਰਗ ਦੇ ਬੱਚੇ ਅਤੇ ਪ੍ਰਵਾਸੀ ਲੋਕਾਂ ਦੇ ਬੱਚੇ ਬਹੁਤ ਵਾਰੀ ਦੋ ਥਾਂਵਾ ਤੇ ਵੀ ਨਾਮ ਦਰਜ ਕਰਵਾ ਲੈਂਦੇ ਸਨ। ਪਰ ਹੁਣ ਜਦੋਂ ਸਾਰਿਆਂ ਨੂੰ ਆਧਾਰ ਕਾਰਡ ਨਾਲ ਜੋੜਿਆ ਗਿਆ ਹੈ ਤਾਂ ਇਹ ਡੁਪਲੀਕੇਸੀ ਖਤਮ ਹੋ ਗਈ ਜਿਸ ਕਰਕੇ ਸਾਲ 2015-16 ਵਿੱਚ ਗਿਣਤੀ ਘੱਟ ਜਾਪਣ ਲੱਗ ਪਈ ਹੈ ਜੋ ਕਿ ਅਸਲ ਵਿੱਚ ਰਿਕਾਰਡ ਦੀ ਦਰੁਸਤੀ ਹੋਈ ਹੈ।

ਪ੍ਰਾਈਵੇਟ ਸਕੂਲਾਂ ਵਿੱਚ ਪ੍ਰੀ-ਨਰਸਰੀ/ਨਰਸਰੀ ਕਲਾਸਾਂ ਸ਼ੁਰੂ ਹੋਣ ਕਾਰਨ ਮਾਪਿਆਂ ਦਾ ਰੁਝਾਨ ਸਰਕਾਰੀ ਸਕੂਲਾਂ ਨਾਲੋਂ ਪ੍ਰਾਈਵੇਟ ਸਕੂਲਾਂ ਵਿੱਚ ਵਧਿਆ ਹੈ। ਪ੍ਰਾਈਵੇਟ ਸਕੂਲਾਂ ਵਿੱਚ ਦਾਖਲਾ ਢਾਈ ਤੋਂ ਤਿੰਨ ਸਾਲ ਦੇ ਬੱਚਿਆਂ ਦਾ ਕਰ ਲਿਆ ਜਾਂਦਾ ਹੈ ਜਦੋਂ ਕਿ ਸਰਕਾਰੀ ਸਕੂਲਾਂ ਵਿੱਚ ਪਹਿਲੀ ਜਮਾਤ ਵਿੱਚ ਦਾਖਲੇ ਲਈ ਉਮਰ ਪੰਜ ਸਾਲ ਹੈ। ਜਿਸ ਦੇ ਕਾਰਨ ਸਰਕਾਰੀ ਸਕੂਲਾਂ ਨੂੰ ਦਾਖਲੇ ਸਮੇਂ ਕੁਝ ਦਿੱਕਤ ਪੇਸ਼ ਆਉਂਦੀ ਹੈ।

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 219***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ। )

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 220****

(ਇਸ ਪ੍ਰਸਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 221*****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ। )

----

**ਦੀਨਾਨਗਰ ਹਲਕੇ ਵਿੱਚ ਮਨਜ਼ੂਰ ਕੀਤੀਆਂ ਗਈਆਂ ਭਲਾਈ ਪੈਨਸ਼ਨਾਂ**

**222. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਸਮਾਜਿਕ ਸੁਰੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਦੀਨਾਨਗਰ ਹਲਕੇ ਵਿੱਚ 1 ਅਪ੍ਰੈਲ, 2007 ਤੋਂ ਮਨਜ਼ੂਰ ਕੀਤੀਆਂ ਗਈਆਂ ਨਵੀਆਂ ਭਲਾਈ ਪੈਨਸ਼ਨਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖੇਤਰ ਵਿੱਚ 01.04.2007 ਤੋਂ ਕੱਟੀਆਂ ਗਈਆਂ/ਰੱਦ ਕੀਤੀਆਂ ਗਈਆਂ ਪੈਨਸ਼ਨਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਰੱਦ ਕਰਨ ਦੇ ਕਾਰਣ ਕੀ ਹਨ।

(ਅ) ਉਪਰੋਕਤ ਹਲਕੇ ਵਿੱਚ ਲਾਭਪਾਤਰਾਂ ਨੂੰ ਵੰਡਣ ਲਈ ਇਸ ਸਮੇਂ ਪੈਂਡਿੰਗ ਪਏ ਕੁੱਲ ਫੰਡਾਂ ਦੇ ਵੇਰਵੇ ਕੀ ਹਨ ਅਤੇ ਪੈਂਡਿੰਗ ਪਈਆਂ ਪੈਨਸ਼ਨਾਂ ਕਦੋਂ ਤੱਕ ਵੰਡੇ ਜਾਣ ਦੀ ਸੰਭਾਵਨਾ ਹੈ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸ਼੍ਰੀਮਾਨ ਜੀ, (ੳ) ਦੀਨਾਨਗਰ ਹਲਕੇ ਵਿੱਚ 01 ਅਪ੍ਰੈਲ, 2007 ਤੋਂ ਮਨਜ਼ੂਰ ਕੀਤੀਆਂ ਗਈਆਂ ਨਵੀਆਂ ਪੈਨਸ਼ਨਾਂ ਦੀ ਕੁੱਲ ਗਿਣਤੀ 11782 ਹੈ। ਕੱਟੀਆਂ/ਰੱਦ ਕੀਤੀਆਂ ਗਈਆਂ ਪੈਨਸ਼ਨਾਂ ਦੀ ਕੁੱਲ ਗਿਣਤੀ 2185 ਹੈ। ਇਹ ਪੈਨਸ਼ਨਾਂ ਪੜਤਾਲ ਸਮੇਂ ਘੱਟ ਉਮਰ, ਵੱਧ

* For Unstarred Questions No. 219, 220 and 221 have not been received till 17.11.2016 i.e. the date on which this Debate was sent to the Press for final printing.

ਆਮਦਨ ਅਤੇ ਗੈਰ-ਹਾਜ਼ਰ ਹੋਣ ਕਰਕੇ ਕੱਟੀਆਂ/ਰੱਦ ਕੀਤੀਆਂ ਗਈਆਂ ਹਨ।

(ਅ) ਇਸ ਸਮੇਂ ਕੋਈ ਫੰਡ ਪੈਂਡਿੰਗ ਨਹੀਂ ਹਨ।

----

## ਸਰਹਿੰਦ ਵਿਖੇ ਐਮ.ਸੀ./ਸਰਕਾਰੀ ਜਮੀਨ ਤੋਂ ਹੋਈ ਆਮਦਨ

**223. ਸਰਦਾਰ ਕੁਲਜੀਤ ਸਿੰਘ ਨਾਗਰਾ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਰਹੰਦ ਵਿਖੇ ਐਮ.ਸੀ. ਦੀ ਹੱਦ ਦੇ ਅੰਦਰ ਐਮ.ਸੀ. ਜਾਂ ਸਰਕਾਰ ਪਾਸ ਸਰਕਾਰੀ ਜ਼ਮੀਨ ਦਾ ਕੁੱਲ ਕਿੰਨਾ ਰਕਬਾ ਹੈ;

(ਅ) ਮਾਰਚ, 2007 ਤੋਂ ਲੈ ਕੇ ਸਰਕਾਰ ਦੁਆਰਾ ਉਪਰੋਕਤ ਜ਼ਮੀਨ ਦਾ ਕੁੱਲ ਕਿੰਨਾ ਰਕਬਾ ਵੇਚਿਆ ਗਿਆ ਹੈ;

(ੲ) ਉਪਰੋਕਤ ਵਰਣਿਤ ਵੇਚੀ ਗਈ ਜ਼ਮੀਨ ਤੋਂ ਸਰਕਾਰ ਨੂੰ ਕੁੱਲ ਕਿੰਨੀ ਕਮਾਈ ਹੋਈ ਅਤੇ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜ਼ੋਸ਼ੀ :** (ੳ) ਨਗਰ ਕੌਂਸਲ, ਸਰਹਿੰਦ-ਫਤਿਹਗੜ੍ਹ ਸਾਹਿਬ ਪਾਸ 3398 ਕਨਾਲ 9 ਮਰਲੇ ਜ਼ਮੀਨ ਸੀ।

(ਅ) ਨਗਰ ਕੌਂਸਲ, ਸਰਹਿੰਦ-ਫਤਿਹਗੜ੍ਹ ਸਾਹਿਬ ਵਲੋਂ ਉਪਰੋਕਤ ਜ਼ਮੀਨ ਵਿਚੋਂ ਮਾਰਚ 2007 ਤੋਂ ਹੁਣ ਤੱਕ ਕੁੱਲ 17 ਕਨਾਲ 5 ਮਰਲੇ ਜ਼ਮੀਨ ਖੁਲ੍ਹੀ ਬੋਲੀ ਰਾਹੀਂ ਵੇਚੀ ਗਈ ਹੈ ਅਤੇ ਆਈ.ਡੀ.ਐਸ.ਐਮ.ਟੀ.ਸਕੀਮ ਅਧੀਨ 18 ਸਾਪ-ਕਮ-ਆਫਿਸ ਵੇਚੇ ਗਏ ਹਨ। ਇਸ ਤੋਂ ਇਲਾਵਾ 47 ਕਨਾਲ 3 ਮਰਲੇ ਜ਼ਮੀਨ ਰੇਲਵੇ ਵਿਭਾਗ ਵਲੋਂ ਐਕਵਾਇਰ ਕੀਤੀ ਗਈ ਹੈ।

(ੲ) ਨਗਰ ਕੌਂਸਲ ਦੀ 29 ਕਨਾਲ 9 ਮਰਲੇ ਜ਼ਮੀਨ ਦਾ ਮੁਆਵਜ਼ਾ ਰੇਲਵੇ ਵਿਭਾਗ ਤੋਂ ਮਿਲਣਾ ਬਾਕੀ ਹੈ। ਨਗਰ ਕੌਂਸਲ ਨੂੰ ਕੁਲ 34 ਕਨਾਲ 19 ਮਰਲੇ ਜ਼ਮੀਨ ਅਤੇ ਆਈ.ਡੀ.ਐਸ.ਐਮ.ਟੀ.ਸਕੀਮ ਅਧੀਨ 18 ਸਾਪ-ਕਮ-ਆਫਿਸ ਤੋਂ ਮੁਬਲਿਗ 12,64,78, 208/- ਰੁਪਏ ਪ੍ਰਾਪਤ

[ ਸਥਾਨਕ ਸਰਕਾਰ ਮੰਤਰੀ ]

ਹੋਏ ਸਨ। ਜਿਸ ਦੇ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| 1) | ਵਿਕਾਸ ਦੇ ਕੰਮ ਕਰਵਾਉਣ ਲਈ : | 7,44,94,733/- ਰੁਪਏ |
| 2) | ਡੀਜਲ ਤੇ ਪੈਟਰੋਲ ਦੀ ਖਰੀਦ ਤੇ : | 1,36,032/-ਰੁਪਏ |
| 3) | ਬਿਜਲੀ ਦੇ ਬਿਲਾਂ ਦੀ ਅਦਾਇਗੀ: | 23,07,302/- ਰੁਪਏ |
| 4) | ਸੇਵਾ ਮੁਕਤ ਕਰਮਚਾਰੀਆਂ ਨੂੰ: | 1,29,25,232/-ਰੁਪਏ |
| 5) | ਬਿਜਲੀ ਦੇ ਕੰਮ ਕਰਵਾਉਣ ਤੇ: | 14,49,139/-ਰੁਪਏ |
| 6) | ਕੰਪਿਊਟਰ ਦੀ ਖਰੀਦ ਤੇ: | 2,50,000/-ਰੁਪਏ |
| 7) | ਰੇਲਵੇ ਵਲੋਂ ਐਕਵਾਇਰ ਕੀਤੀ ਗਈ ਸ਼ਮਸ਼ਾਨਘਾਟ ਦੀ ਜਗ੍ਹਾ ਅਤੇ ਸਟਰਕਚਰ ਦੇ ਮੁਆਵਜ਼ੇ ਦੀ ਰਕਮ ,ਪ੍ਰਧਾਨ,ਸ਼ਮਸ਼ਾਨ ਭੂਮੀ ਕਮੇਟੀ, ਸਰਹਿੰਦ ਨੂੰ ਦਿਤੀ ਗਈ: | 39,56,970/-ਰੁਪਏ |
| 8) | ਟਰੈਫਿਕ ਲਾਈਟਾਂ ਲਗਾਉਣ ਤੇ: | 3,00,000/-ਰੁਪਏ |
| 9) | ਸਹਿਰ ਵਿੱਚ ਸੀਵਰੇਜ ਪਾਉਣ ਸਬੰਧੀ ਰਾਖਵੀਂ ਰੱਖੀ ਗਈ ਰਕਮ: | 2,32,00,000/-ਰੁਪਏ |
| 10) | IDSMT ਸਕੀਮ ਅਧੀਨ ਕੰਮ ਸਬੰਧੀ ਰੱਖੀ ਰਾਖਵੀਂ ਰਕਮ: | 76,55,800/ਰੁਪਏ |
| | ਕੁੱਲ ਜੋੜ: | 12,64,78,208/-ਰੁਪਏ |

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 224****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ। )

----

## ਰਾਜ ਵਿਚ ਛੋਟੇ ਅਤੇ ਵੱਡੇ ਉਦਯੋਗਾਂ ਦੀ ਗਿਣਤੀ

**225. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ 31 ਮਾਰਚ, 2007 ਤੋ 31 ਜਨਵਰੀ, 2016 ਤੱਕ ਵੱਖ-ਵੱਖ ਕੰਮ ਕਰ ਰਹੇ ਛੋਟੇ ਅਤੇ ਵੱਡੇ ਉਦਯੋਗਾਂ ਦੀ ਕੁੱਲ ਗਿਣਤੀ

** Reply to this U.S Question No. 224 has not been received till 17.11.2016 i.e. the date on which this Debate was sent to the Press for final printing.

ਅਤੇ ਵੇਰਵੇ ਕੀ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** ਮਿਤੀ 31 ਮਾਰਚ, 2007 ਤੋਂ ਲੈ ਕੇ ਮਿਤੀ 31.1.2016 ਤੱਕ ਸਾਲ ਦੌਰਾਨ ਰਜਿਸਟਰਡ ਛੋਟੇ, ਦਰਮਿਆਨੇ ਅਤੇ ਵੱਡੇ ਉਦਯੋਗਾਂ ਦੀ ਗਿਣਤੀ ਅਤੇ ਵੇਰਵੇ ਹੇਠ ਅਨੁਸਾਰ ਹਨ:

| ਸਾਲ | ਸਾਲ ਦੌਰਾਨ ਰਜਿਸਟਰਡ ਛੋਟੇ, ਦਰਮਿਆਨੇ ਅਤੇ ਵੱਡੇ ਉਦਯੋਗਾਂ ਦੀ ਗਿਣਤੀ | ਰੋਜ਼ਗਾਰ (ਨੰਬਰਾਂ ਵਿੱਚ) | ਪੂੰਜੀ ਨਿਵਸ਼ (ਰੁਪਏ ਕਰੋੜਾਂ ਵਿਚ) |
|---|---|---|---|
| 2006-07 | 763 | 18,375 | 657.60 |
| 2007-08 | 952 | 21,789 | 871.77 |
| 2008-09 | 1277 | 31,673 | 995.05 |
| 2009-10 | 2191 | 50,361 | 1498.58 |
| 2010-11 | 2488 | 26,391 | 1494.73 |
| 2011-12 | 2609 | 35,993 | 1952.01 |
| 2012-13 | 2458 | 49,163 | 2036.97 |
| 2013-14 | 2302 | 56,421 | 2312.06 |
| 2014-15 | 2157 (Prov.) | 28,505 | 1546.30 |
| 2015-16 (ਮਿਤੀ:31.1.16 ਤੱਕ) | 2965 (Prov.) | 42,170 | 2024.36 |

ਇਸ ਤਰ੍ਹਾਂ ਮਿਤੀ 31 ਮਾਰਚ, 2007 ਤੋ 31 ਜਨਵਰੀ, 2016 ਤੱਕ ਪੰਜਾਬ ਰਾਜ ਵਿੱਚ ਲਗਭਗ 20162 ਛੋਟੇ, ਦਰਮਿਆਨੇ ਅਤੇ ਵੱਡੇ ਦਰਜੇ ਦੀਆਂ ਇਕਾਈਆਂ ਰਜਿਸਟਰਡ ਹੋਈਆਂ ਹਨ, ਜਿਨ੍ਹਾਂ ਵਿੱਚ ਲਗਭਗ 3,60,841 ਵਿਅਕਤੀਆਂ ਨੂੰ ਰੁਜਗਾਰ ਮਿਲਿਆ ਹੋਇਆ ਹੈ ਅਤੇ ਇਨ੍ਹਾਂ ਇਕਾਈਆਂ ਵਿੱਚ ਲਗਭਗ 15,389.43 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਹੋਇਆ ਹੈ।

[ ਉਦਯੋਗ ਮੰਤਰੀ ]

ਇੱਥੇ ਇਹ ਵੀ ਦੱਸਣਾ ਯੋਗ ਹੋਵੇਗਾ ਕਿ ਐਮ.ਐਸ.ਐਮ.ਈ. ਐਕਟ,2006 ( MSME Act, 2006) ਅਧੀਨ ਇਕਾਈਆਂ ਦੀ ਰਜਿਸਟੇਰਸ਼ਨ ਵਿਕਲਪਿਕ (optional) ਹੈ।

----

## ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਖਾਲੀ ਆਸਾਮੀਆਂ ਦੀ ਗਿਣਤੀ

**226. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) 31 ਮਾਰਚ, 2007 ਅਤੇ 31 ਜਨਵਰੀ, 2016 ਨੂੰ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਹੈ?

(ਅ) ਉਕਤ ਸਕੂਲਾਂ ਵਿੱਚ ਇਸ ਸਮੇਂ ਪੜ੍ਹਾ ਰਹੇ ਅਧਿਆਪਕਾਂ ਦੀ ਗਿਣਤੀ ਅਤੇ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ?

(ੲ) ਰਾਜ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਅਤੇ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) 31 ਮਾਰਚ, 2007 ਨੂੰ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਗਿਣਤੀ 12765 ਅਤੇ 31 ਜਨਵਰੀ 2016 ਨੂੰ 13018 ਹੈ।

(ਅ) ਉਕਤ ਸਕੂਲਾਂ ਵਿੱਚ ਇਸ ਸਮੇਂ ਪੜ੍ਹਾ ਰਹੇ ਅਧਿਆਪਕਾਂ (ਈ.ਟੀ.ਟੀ./ ਹੈਡਟੀਚਰ/ਸੈਂਟਰ ਹੈਡ ਟੀਚਰ/ਐਜੂਕੇਸ਼ਨਲ ਵਲੰਟੀਅਰ ਸਰਵਿਸ ਪ੍ਰੋਵਾਈਡਰ /ਐਸ.ਐਸ.ਏ.) ਦੀ ਗਿਣਤੀ 40215 ਹੈ ਅਤੇ ਵਿਦਿਆਰਥੀਆਂ ਦੀ ਗਿਣਤੀ 10,38,130 ਹੈ।

(ੲ) ਰਾਜ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ 52052 ਹੈ ਅਤੇ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ 5881 ਹੈ।

----

## ਕੈਟਾਗਰੀ ਸੀ ਅਤੇ ਡੀ ਦੇ ਮੁਲਾਜ਼ਮਾਂ ਦੀ ਭਰਤੀ

**227. ਜਸਟਿਸ ਨਿਰਮਲ ਸਿੰਘ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਕੈਟੇਗਰੀ ਸੀ ਅਤੇ ਡੀ ਵਿੱਚ ਮੁਲਾਜ਼ਮਾਂ ਦੀ ਭਰਤੀ ਰੈਗੂਲਰ ਆਧਾਰ ਤੇ ਕੀਤੀ ਜਾਂਦੀ ਹੈ: ਜੇਕਰ ਅਜਿਹਾ ਹੋਵੇ ਤਾਂ ਪਿਛਲੇ ਨੌ ਸਾਲਾਂ ਵਿੱਚ ਪੰਜਾਬ ਸਿਵਲ ਸਕੱਤਰੇਤ ਵਿੱਚ 31 ਜਨਵਰੀ, 2016 ਤੱਕ ਕੈਟੇਗਰੀ ਸੀ ਅਤੇ ਡੀ ਦੀ ਕੁੱਲ ਕਿੰਨੀ ਭਰਤੀ ਕੀਤੀ ਗਈ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਆਮ ਰਾਜ ਪ੍ਰਬੰਧ ਵਿਭਾਗ, ਪੰਜਾਬ ਸਿਵਲ ਸਕੱਤਰੇਤ ਵਿੱਚ ਮਿਤੀ 31.01.2016 ਤੱਕ ਪਿਛਲੇ ਨੌ ਸਾਲਾਂ ਦੌਰਾਨ ਕੈਟਾਗਰੀ ਸੀ ਦੀਆਂ 301 ਅਤੇ ਕੈਟੇਗਰੀ ਡੀ ਦੀਆਂ 51 ਅਸਾਮੀਆਂ ਰੈਗੂਲਰ ਅਧਾਰ ਤੇ ਭਰੀਆਂ ਗਈਆਂ ਹਨ।

----

## ਪੰਜਾਬ ਲੈਂਡ ਇੰਪਰੂਵਮੈਂਟ ਐਕਟ,1972 ਰਾਹੀਂ ਸਰਪਲਸ ਹੋਈ ਜ਼ਮੀਨ ਦੀ ਅਲਾਟਮੈਂਟ

**228. ਸਰਦਾਰ ਦਰਸਨ ਸਿੰਘ ਸ਼ਿਵਾਲਿਕ :** ਕੀ ਮਾਲ ਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਸਰਕਾਰ ਵੱਲੋਂ ਪੰਜਾਬ ਲੈਂਡ ਇੰਪਰੂਵਮੈਂਟ ਐਕਟ, 1972 ਰਾਹੀਂ ਸਰਪਲੱਸ ਹੋਈ ਜ਼ਮੀਨ ਦੀ ਅਲਾਟਮੈਂਟ ਸਬੰਧੀ ਕੋਈ ਪਾਲਿਸੀ ਬਣਾਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਕੀ ਉਪਰੋਕਤ ਐਕਟ ਅਧੀਨ ਘੋਸ਼ਿਤ ਹੋਈ ਜ਼ਮੀਨ ਤੇ ਸਰਕਾਰ ਵੱਲੋਂ ਜੋ ਵਿਕਾਸ ਕਰਵਾਇਆ ਗਿਆ ਹੈ ਉਸ ਨੂੰ ਨਿਯਮਤ ਕਰਨ ਲਈ ਕੋਈ ਪਾਲਿਸੀ ਬਣਾਈ ਜਾ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮਾਲ ਵਿਭਾਗ ਵਿਚ ਪੰਜਾਬ ਲੈਂਡ ਇੰਪਰੂਵਮੈਂਟ ਐਕਟ, 1972 ਦਾ ਕੋਈ ਐਕਟ ਮੌਜੂਦ ਨਹੀਂ ਹੈ। ਇਸ ਲਈ "ੳ" ਅਤੇ "ਅ" ਬਾਰੇ ਇਸ ਵਿਭਾਗ ਦੀ ਸੂਚਨਾ ਨਿੱਲ ਸੱਮਝੀ ਜਾਵੇ।

----

## ਮੰਡੀ ਗੋਬਿੰਦਗੜ੍ਹ ਵਿਚ ਉਦਯੋਗਿਕ ਯੂਨਿਟਾਂ ਵਿਚ ਆਈ ਕਮੀ ਸਬੰਧੀ

**229. ਸਰਦਾਰ ਰਣਦੀਪ ਸਿੰਘ:** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) 1 ਮਾਰਚ, 2007 ਅਤੇ 31 ਜਨਵਰੀ, 2016 ਨੂੰ ਮੰਡੀ ਗੋਬਿੰਦਗੜ੍ਹ ਵਿਚ ਚੱਲ ਰਹੇ ਛੋਟੇ ਅਤੇ ਵੱਡੇ ਉਦਯੋਗਿਕ ਯੂਨਿਟਾਂ ਦੀ ਕੁੱਲ ਗਿਣਤੀ ਕਿੰਨੀ ਸੀ ਅਤੇ ਇਨ੍ਹਾਂ ਦੀ ਗਿਣਤੀ ਵਿਚ ਕਮੀ ਆਉਣ ਦੇ ਕੀ ਕਾਰਣ ਹਨ;

(ਅ) ਰਾਜ ਵਿਚ ਮੌਜੂਦਾ ਉਦਯੋਗ ਨੂੰ ਪ੍ਰਫੁੱਲਤ ਅਤੇ ਉਤਸ਼ਾਹਿਤ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਮਾਰਚ, 2007 ਤੱਕ 3790 ਛੋਟੇ ਅਤੇ ਵੱਡੇ ਉਦਯੋਗਿਕ ਯੂਨਿਟ ਉਤਪਾਦਨ ਵਿੱਚ ਆਏ ਸਨ ਅਤੇ 31 ਜਨਵਰੀ, 2016 ਤੱਕ ਇਨ੍ਹਾਂ ਇਕਾਈਆਂ ਦੀ ਗਿਣਤੀ ਵੱਧ ਕੇ 4306 ਹੋ ਗਈ ਹੈ।

ਦੁਨੀਆ ਭਰ ਵਿੱਚ ਆਰਥਿਕ ਮੰਦਹਾਲੀ, ਭਾਰਤ ਸਰਕਾਰ ਵੱਲੋਂ ਫਰੇਟ ਇਕੁਲਾਈਜੇਸਨ ਸਕੀਮ (Freight Equalisation Scheme) ਨੂੰ ਵਾਪਿਸ ਲੈਣਾ ਜਿਸ ਨਾਲ ਕੱਚਾ ਮਾਲ ਜਿਹੜਾ ਕਿ ਦੂਜੇ ਰਾਜਾਂ ਤੋਂ ਪ੍ਰਾਪਤ ਹੁੰਦਾ ਹੈ, ਦਾ ਮਹਿੰਗਾ ਹੋਣਾ ਅਤੇ ਗੁਆਂਢੀ ਰਾਜਾਂ ਜਿਵੇਂ ਕਿ ਹਿਮਾਚਲ ਪ੍ਰਦੇਸ਼, ਜੰਮੂ ਤੇ ਕਸ਼ਮੀਰ ਅਤੇ ਉਤਰਾਖੰਡ ਨੂੰ ਵਿਸ਼ੇਸ਼ ਰਿਆਇਤਾਂ ਮੁਹੱਈਆ ਕਰਵਾਉਣ ਕਾਰਨ ਪੰਜਾਬ ਵਿਚ ਉਦਯੋਗ ਨੂੰ ਔਕੜਾਂ ਦਾ ਸਾਹਮਣਾ ਕਰਨਾ ਪਿਆ ਹੈ।

(ਅ) ਰਾਜ ਵਿਚ ਮੌਜੂਦਾ ਉਦਯੋਗ ਨੂੰ ਪ੍ਰਫੁੱਲਤ ਅਤੇ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ ਦੁਆਰਾ ਮਿਤੀ 09.11.2015 ਨੂੰ "ਉਦਯੋਗਿਕ ਬੜ੍ਹਾਵੇ ਲਈ ਵਿੱਤੀ ਰਿਆਇਤਾਂ (ਰੀਵਾਈਜ਼ਡ), 2013" ਪਾਲਿਸੀ ਅਧਿਸੂਚਿਤ ਕੀਤੀ ਗਈ। ਇਸ ਪਾਲਿਸੀ ਅਧੀਨ ਮੌਜੂਦਾ ਉਦਯੋਗਿਕ ਯੂਨਿਟ ਐਕਸਪੈਨਸਨ ਕਰਨ ਤੇ ਵੈਟ ਅਤੇ ਸੀ.ਐਸ.ਟੀ. ਰਿਟੈਂਸ਼ਨ, ਬਿਜਲੀ ਕਰ ਤੋਂ ਛੋਟ, ਸਟੈਂਪ ਡਿਊਟੀ ਤੋਂ ਛੋਟ, ਪ੍ਰਾਪਰਟੀ ਟੈਕਸ ਤੋਂ ਛੋਟ ਅਤੇ ਹੋਰ ਪ੍ਰਾਜੈਕਟ ਸਪੈਸੀਫਿਕ ਰਿਆਇਤਾਂ ਲੈਣ ਦੇ ਯੋਗ ਹੋਣਗੇ।

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 230***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 231****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਹੈ। )

----

## ANNOUNCEMENTS BY THE SPEAKER REG.

### (i) PANEL OF CHAIRMEN

**ਮਾਨਯੋਗ ਸਪੀਕਰ :** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ: -

1. ਸਰਦਾਰ ਇਕਬਾਲ ਸਿੰਘ ਝੂੰਦਾਂ।
2. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ।
3. ਸ਼੍ਰੀ ਬ੍ਰਹਮ ਮਹਿੰਦਰਾ।
4. ਸ਼੍ਰੀ ਮਨੋਰੰਜਨ ਕਾਲੀਆ।

### (ii) LAYING OF GOVERNOR'S ADDRESS ON THE TABLE OF THE HOUSE

**ਮਾਨਯੋਗ ਸਪੀਕਰ :** ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 18 ਦੀ ਪੈਰਵੀ ਵਿੱਚ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜਪਾਲ ਜੀ ਨੇ ਸੰਵਿਧਾਨ ਦੇ ਅਨੁਛੇਦ 176(1) ਦੇ ਅਧੀਨ 8 ਮਾਰਚ, 2016 ਨੂੰ 10.00 ਵਜੇ ਸਵੇਰੇ, ਪੰਜਾਬ ਵਿਧਾਨ ਸਭਾ ਨੂੰ ਭਾਸ਼ਣ ਦੇਣ ਦੀ ਕ੍ਰਿਪਾਲਤਾ ਕੀਤੀ ਹੈ। ਭਾਸ਼ਣ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

* Reply to Unstarred Question No. 230 has not been received till 17.11.2016 i.e. the date on which this Debate was sent to the Press for final printing.

** For Unstarred Question No. 231 and reply, thereto, please see Appendix to this Debates.

[ Mr. Speaker ]

Hon'ble Speaker and Respected Members,

I welcome you all to the fifth and concluding Budget session of the 14th Punjab Vidhan Sabha.

2. First of all, I thank and congratulate the people of Punjab for successful conduct of the Khadoor Sahib by-poll in a most peaceful, free and fair manner.

3. The result of the Khadoor Sahib by-election was a forceful endorsement of the programmes, the policies and the performance of my Government.

4. Peace, communal harmony and all round development of the state are the top priorities in these policies and programmes.

5. The outcome of the Khadoor Sahib by-election was a continuation of the winning streak maintained by the Alliance partners in my Government during the past four years.

6. The Alliance has in fact won five of the six by-elections to the state assembly held between 2012 and now.

7. In many of these by-polls, seats changed hands between parties in favour of the partners in my government.

8. My Government is inspired by a positive agenda for governance.

9. This agenda was first spelt out before the people of Punjab just ahead of the February 1997 assembly elections in the state.

10. In nearly twenty years since then, the people of Punjab have adjudicated upon the seriousness and the sincerity of government's commitment to these sacred principles in four full scale assembly elections.

11. On three of these four occasions or in fifteen of those 20 years, Punjabis have reposed complete faith and given full marks to the alliance partners in my Government – the SAD-BJP Alliance – a phenomenon without a parallel in the history of the state. The Alliance withstood and defied vicious and baseless propaganda in 2012 to register an unprecedented, back-to-back mandate to serve the people of Punjab.
12. In between, the alliance partners in my government have received unmatched and massive thumbs up from the Punjabis in every civic elections including the polls to the Municipal and Corporation Elections and Panchayat elections, demonstrating how deep-rooted and widespread are the bonds of trust between my Government and the Punjabis across the rural and urban length and breadth of the state.
13. It is sad and unfortunate that some elements and outfits chose to abdicate their responsibility towards their electorates and boycotted the Khadoor Sahib by-poll.
14. But people of this holy town minced no words in demonstrating their preference for peace, communal harmony and development, over the politics of disruption, lawlessness and negative ideologies such as cynical opportunism.
15. They defied and rejected the boycott with 58% polling percentage.
16. In recent months, the body, soul and mind of Punjab and the country – in fact the entire human kind – were traumatized by the shocking and painful serial acts of sacrilege against Shri Guru Granth Sahib ji, a sacred

[ Mr. Speaker ]

light-house of divinity, peace, love, compassion and human brother-hood for the entire humanity.

17. Treating these acts of sacrilege as the most heinous in nature and a grave threat to peace, my Government came down with a heavy hand against the perpetrators of these ghastly acts of crime.

18. As a result of this firm government response, out of a total of 13 cases of sacrilege against Shri Guru Granth Sahib, as many as seven have already been traced, the accused arrested and made to face the law of the land.

19. Of the remaining six such cases, two have been referred to the highest investigative agency of the country, the CBI. The agency would also investigate another case relating to the pasting of objectionable posters on the wall of a holy Gurdwara Sahib.

20. All the remaining cases are being actively investigated as a matter of top priority.

21. My government is committed to ensuring the strictest possible punishment under the law to the perpetrators of this outrage.

22. As a concrete and firm step in the direction, the Council of Ministers in my Government took a decision to enhance the quantum of punishment for such acts from three years to life imprisonment under section 295 A of the IPC.

23. My government assures the people of Punjab in the most emphatic words possible that all those guilty of such heinous crimes would be dealt with under the strictest possible provisions of law and no one found guilty would be allowed to go scot free.

24. During the year that passed, the people of Punjab faced serious challenges from Fidayeen and other enemies of the country operating from across the border.

25. My government overcame all these challenges with firm administrative response, political sagacity and whole - hearted cooperation of the people.

26. The attacks at Dina Nagar and Pathankot were effectively and completely defeated by the combined might of the armed forces, the Punjab police and all the various wings of the security forces.

27. At Dina Nagar, the leadership and constabulary of the Punjab Police working in tandem with the brave people of the town single-handedly confronted and defeated the highly motivated, dangerously armed and professionally trained group of killers.

28. The successful response at the Pathankot airbase was one of the finest examples of men of the armed forces functioning in a perfectly coordinated manner with other agencies such as the Punjab Police.

29. The Punjab Police provided credible, reliable and concrete advance intelligence. As a result, this became the first security operation of its kind in the country in which the NSG was able to deploy itself at the destination even before the aggressors reached there.

30. This House fully endorses the pride of Punjabis and the nation in the matchless and exemplary courage demonstrated by our brave and patriotic officers of the army and other security agencies, including and especially the Punjab Police.

[ Mr. Speaker ]

31. I also salute the people of Dina Nagar and Pathankot who came out bravely to support army and the police in this hour.

32. Punjab is predominantly an agricultural state and 27% of its agricultural land depends on river water for irrigation and 72% on tube well irrigation. Agriculture scientists and meteorological experts are unanimous in their view that if the current trend of reliance on tube well irrigation water continues, the state could turn into a desert in the very near future.

33. The state desperately needs to move away from such heavy dependence on tube-well irrigation.

34. The only solution to the danger that looms large over our heads lies in Punjab's right on the waters of its rivers being safeguarded.

35. My Government has consistently been seeking a solution to the river water issue through the implementation of the nationally and internationally accepted Riparian Principle on the distribution of river waters. This principle has been implemented to resolve river water disputes throughout the country.

36. Apart from this injustice and discrimination meted out to Punjab , the people of the state have also been heavily discriminated against by a brazen refusal of the Governments of India to transfer its Capital City-Chandigarh to Punjab.

37. Similarly, several Punjabi speaking areas left out of the state at the time of reorganization in 1966 have still not been included into Punjab.

38. My government appeals to the Government of India to address and remove these instances of discrimination and injustice.

39. In addition, tax concessions given to some of Punjab's neighbouring states have caused a major blow to Punjab's economy. Because of these concessions, the Punjab entrepreneurs no longer have a fair, competitive and level playing field.

40. My government is not against giving concessions to any state but this must not be done by hurting the economy of our sensitive border state. These tax concessions should be given to Punjab also.

41. In addition, Punjab should also be compensated liberally for the massive loss which its economy has already suffered because of this discrimination

42. Long-standing denial of justice and relief to the victims of the worst carnage in the history of independent India, the massacre of thousands of innocent Sikhs in October-November 1984 is just one of those issues.

43. There has been detailed documentation of these traumatic events and there is clear evidence of the direct involvement of the high and mighty of those days. But because of the massive political clout enjoyed by the killers, looters, rapists and arsonists in this grave human tragedy, no action has been taken against them so far.

44. In fact, the guilty were allowed not only to go scot free but also rewarded with high and powerful positions, including cabinet berths in the government and ruling party of that time.

[ Mr. Speaker ]

45. My government demands that the guilty of the massacre of 1984 be given exemplary punishment without any further delay.

46. Meanwhile, victims must be given liberal relief and compensation to restore their faith.

47. In this regard, my government welcomes the gesture of the NDA government at the center in increasing the compensation amount to victims to Rs.5 lakhs. But there is need to do more.

48. There are some other major issues pertaining to the religious beliefs and sentiments of the Sikh community that need immediate attention. These include issues about their religious identity, the problems faced by them in several other countries, the community's aspiration for a direct and unhindered access to their religious shrines in Pakistan, such as Shri Kartarpur Sahib, and constitutional acknowledgement and preservation of their religious and cultural practices etc.

49. My government reiterates its request to the Government of India to expeditiously resolve all legitimate issues of the brave and patriotic Sikh community.

50. My government firmly believes that a federal structure is the best system for our vast country full of rich and variegated diversity of cultures, religions, languages etc.

51. I must salute the Prime Minister Shri Narendra Modi ji's initiative in putting our country on the road to becoming a genuinely federal country.

52. In his address to the nation on August 15, 2015, he articulated his vision when he said, (and I quote) "A vast

and diverse country such as ours cannot survive without a vibrant and functional federal structure."

53. The Prime Minister had already backed his words with concrete action as the Planning Commission was abolished and replaced with Niti Ayog with Chief Ministers being made direct stake holders in national planning. This was an announcement of the Government of India's resolve to liberate our system from excessive unitarism of the previous governments.

54. Several other steps were taken to push this federal impulse further up, the most important of these steps being the raising of the share of states in central taxes from 32% to 42%.

55. My government is of the view that this is just the starting point of the much needed restructuring of the constitutional system to make it genuinely federal. The process of fiscal autonomy and administrative and political decentralization needs to be taken further towards its final natural goal: complete and genuine federal structure in the country.

56. Since the formation of the NDA government at the centre, Punjab has received some major and crucial development and other projects. These include selection of Sri Amritsar Sahib as Heritage City, including Jallianwala Bagh at Sri Amritsar Sahib among World Cultural Heritage Sites, sanction of a Post Graduate Horticulture Research and Educational Centre and of an All India Institute of Medical Science (AIIMS) and IIM in the state. Combined, these are certain to put the State into a new and higher orbit of development in various fields.

[ Mr. Speaker ]

57. The state already has an ISB and an IIT.

58. The Union Government's Budget for 2016-17 also brought us a spiritually morale- boosting project of Rs. 100 crores for the anniversary celebrations of the Tenth Master Sri Guru Gobind Singh ji.

59. The new emphasis on farmers and farming is also good news for Punjab's brave and hardworking peasantry.

60. One of the most remarkable announcement by the Government of India for Punjab is the Smart City Project for Ludhiana with Rs 1000 crore lay out. This industrial town of Punjab has been chosen to be among only 20 cities in the country to figure in this list of select cities.

61. Similarly, 16 municipal cities of Punjab have been allocated Rs 4228 crore under the AMRUT scheme.

62. My government firmly believes that in a democracy, the citizen is the King and has a right to expect the government to be accountable, clean, humble, transparent and accessible round the clock.

63. The pioneering Sangat Darshan programme truly symbolizes the supremacy of the common man to whom the government goes as a servant to solve his problems.

64. The same vision underlies the series of ground-breaking governance reforms undertaken by my government. These reforms are aimed at ensuring that people get their solutions sitting at home, hassle free and as a matter of right.

65. It is a matter of pride for all of us that many other states and even the Government of India have expressed keen interest in studying these reforms for adoption.

66. In recent years, there has been a refreshing change in how people across the world have begun to see Punjab today.

67. In this regard, I am glad to share with this august House that the State has won laurels in virtually every sphere from institutions and organizations of national and international eminence.

68. Punjab has been tipped as Number One State by the World Bank for "Ease of Setting Up New Businesses" in its report for 2015.

69. To be considered good for ease of business, a state has to achieve excellence in quality of governance, law and order situation, power supply, road, rail air and internet connectivity, industrial climate and human resource development and availability.

70. The state has won top awards in all these spheres plus more.

71. Nothing sums up the quality and performance of my government better than the "Best Governance Practice" award bestowed upon it by Government of India.

72. Punjab is a power surplus State today and it has received A+ rating from the Government of India. It has also gone on to win 'the Best Performing State' in renewable energy, showing my government's emphasis on clean energy.

73. Despite reaching optimum levels of performance in agriculture production, the state continues to make fresh waves in productivity, securing "Policy Leadership Award 2013".

[ Mr. Speaker ]

74. The prestigious Krishi Karman Award won by Punjab for 2013-14 is a tribute to its hard working farmers and also to the vision of the Chief Minister in my Government, Sardar Parkash Singh Badal.

75. As a matter of fact, not only this House but every Punjabi can walk taller as the state's destiny is in the hands of someone whose stature and grandeur are matched only by his humility and compassion. One of my predecessors in this office once described Sardar Badal as a "Saint Statesman". His devotion and dedication and his untiring zeal for working among and for the humblest of the humble of citizens in his state mark him out as a saint while his statesmanship and visionary leadership continue to steer his state to newer and newer heights in every sphere. It came as no suprise this year when Sardar Parkash Singh Badal was bestowed the nation's second highest award, "Padma Vibhushan".

**DEPARTMENT OF AGRICULTURE**

76. Agriculture continues to be an important sector of the State's economy in terms of employment and contributes about 18% of the Gross State Domestic Product (2013-14). The State has about 4.2 million hectares of cultivable area, which is 3% of the net area sown in the country. It produces about 18.4% of India's wheat and 10.4% of rice from 11.3% and 6.6% of the total area under wheat and rice, respectively. It has contributed 25-50% of rice and 38-75% of wheat to the central pool of food grains over the last four decades.

77. Punjab ranks 7th as gross producer of wheat in the world,

[ ਉਪ ਮੁੱਖ ਮੰਤਰੀ ]

ਵਾਰੀ ਵਿੱਚ ਹੀ ਕੰਪਲੀਟ ਕਰਾਂਗੇ । ਅਸੀਂ ਪੁਰਾਣੀਆਂ ਸਰਕਾਰਾਂ ਵਾਂਗ ਨਹੀਂ ਕਿ ਇੱਕ ਗਲੀ ਵਿੱਚ ਸੀਵਰੇਜ ਪਾ ਦਿੱਤਾ ਅਤੇ ਦੂਸਰੀ ਵਿੱਚ ਰਹਿਣ ਦਿੱਤਾ, ਇਸ ਤਰ੍ਹਾਂ ਨਹੀਂ ਕਰਾਂਗੇ। ਪਹਿਲਾਂ ਪੰਜਾਬ ਦੇ ਪਿੰਡਾਂ ਵਿੱਚ ਕੀ ਹੋ ਰਿਹਾ ਸੀ? ਇਹ ਹੁੰਦਾ ਸੀ ਕਿ ਸੀਵਰੇਜ ਪਾ ਦਿੰਦੇ ਸੀ ਅਤੇ ਸਾਰਾ ਗੰਦਾ ਪਾਣੀ ਸਤਲੁਜ ਤੇ ਬਿਆਸ ਦਰਿਆਵਾਂ ਵਿੱਚ ਜਾਂਦਾ ਸੀ। We have taken up this project, ਇਸ ਵਾਸਤੇ ਸੀ.ਐਮ. ਸਾਹਿਬ ਨੂੰ ਵਧਾਈ ਦੇਣੀ ਚਾਹੀਦੀ ਹੈ, we have put in so much money for it. Please give us time and for Abohar, I assure you this project is in an advance stage because 145 towns are going in one ਪਰ ਇਸ ਦਾ ਕੋਈ ਪ੍ਰੋਸੀਜ਼ਰ ਹੁੰਦਾ ਹੈ, ਕੋਈ ਡਿਜ਼ਾਈਨਿੰਗ ਹੋਣੀ ਹੁੰਦੀ ਹੈ। ਉਨ੍ਹਾਂ ਦਾ ਪ੍ਰੋਸੀਜ਼ਰ, ਸਿਸਟਮ, ਡਿਜ਼ਾਈਨਿੰਗ ਸਭ ਕੁਝ ਚੱਲ ਰਿਹਾ ਹੈ। ਜਾਖੜ ਸਾਹਿਬ, ਇਹ ਨਹੀਂ ਕਿ ਆਪਾਂ ਸਿਰਫ਼ ਸੀਵਰੇਜ ਕੱਢ ਦੇਈਏ, ਸਾਰਾ ਕੁਝ ਕੰਪਲੀਟ ਕਰਨਾ ਚਾਹੁੰਦਾ ਹੈ, ਇਹ ਕੋਈ ਐਵੇਂ ਹੀ ਨਹੀ ਹੋ ਜਾਣਾ। ਇਸਦੇ ਕੰਪਲੀਟ ਫਲੋਅ ਡਿਜ਼ਾਈਨ ਹੋਣੇ ਹਨ। ਕੰਪਲੀਟ ਸਿਸਟਮ ਬਣਨਾ ਹੈ। ਮੈਂ ਤੁਹਾਡਾ ਪੜੌਸੀ ਹਾਂ, ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਕੁਝ ਵੀ ਹੋ ਜਾਵੇ, ਮੈਂ ਅਬੋਹਰ ਵਿੱਚ ਸੀਵਰੇਜ ਪਾ ਕੇ ਛੱਡਾਂਗਾ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ (ਵਿਘਨ)(ਸ਼ੋਰ) ਪਹਿਲਾਂ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਮੈਂ ਅਬੋਹਰ ਨੂੰ ਅਡਾਪਟ ਕਰ ਲਿਆ ਹੈ ਪਰ ਹੁਣ ਕਹਿੰਦੇ ਹਨ ਕਿ 145 ਸ਼ਹਿਰਾਂ ਵਿੱਚ ਲੈ ਰਹੇ ਹਨ। ਹੁਣ ਅਬੋਹਰ ਨੂੰ ਵੀ 145 ਨਾਲ ਕਰ ਦਿੱਤਾ ਹੈ।

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਨਹੀਂ ਜੀ।

**ਸ਼੍ਰੀ ਅਸ਼ਵਨੀ ਸੇਖੜੀ :** ਸਰਕਾਰ ਦਾ 10ਵਾਂ ਸਾਲ ਚੱਲ ਰਿਹਾ ਹੈ, ਕੋਈ ਇੱਕ ਸ਼ਹਿਰ ਹੀ ਦੱਸ ਦਿਉ ਜਿਥੇ ਇਹ ਕੰਮ ਕੰਪਲੀਟ ਹੋ ਗਿਆ ਹੋਵੇ.. (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਜੀ। Zero Hour is over. ਹਾਂ ਜੀ, ਮਿੱਤਲ ਸਾਹਿਬ। (ਵਿਘਨ) ਮੰਤਰੀ ਸਾਹਿਬ ਬੋਲ ਸਕਦੇ ਹਨ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਸਾਨੂੰ ਸਮਾਂ ਨਹੀਂ ਦਿੱਤਾ। ਸਾਡਾ ਸਮਾਂ ਕਿੱਥੇ ਗਿਆ? ਅਸੀਂ ਵੀ ਹਾਊਸ ਵਿੱਚ ਬੈਠੇ ਹਾਂ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਮੈਂ ਉਨ੍ਹਾਂ ਨੂੰ ਟਾਈਮ ਨਹੀਂ ਦਿੱਤਾ। (ਵਿਘਨ) ਡਿਪਟੀ ਸੀ.ਐਮ. ਸਾਹਿਬ ਨੇ ਸਟੇਟਮੈਂਟ ਦੇਣੀ ਸੀ, ਇਸ ਕਰਕੇ ਉਨ੍ਹਾਂ ਨੂੰ ਟਾਈਮ ਦਿੱਤਾ ਹੈ। ਮਨਿਸਟਰ ਸਾਹਿਬ ਖੜ੍ਹੇ ਹਨ (ਵਿਘਨ) ਗੱਲ ਸੁਣੋ। Chief Minister, Ministers and Leader of Opposition can intervene at any time. ਇਸ ਕਰਕੇ ਪਲੀਜ਼, ਬੈਠ ਜਾਉ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਿਰਫ ਸਾਨੂੰ ਟਾਈਮ ਨਹੀਂ ਦਿੱਤਾ ਗਿਆ। (ਵਿਘਨ) ਸਾਡਾ ਵੀ ਹਿੱਸਾ ਇਸ ਵਿੱਚ ਹੋਵੇ। ਸਾਡਾ ਹਿੱਸਾ ਕਿੱਥੇ ਗਿਆ?

**ਮਾਨਯੋਗ ਸਪੀਕਰ :** ਨਹੀਂ, ਅਜਿਹੀ ਗੱਲ ਨਹੀਂ ਹੈ। ਜ਼ੀਰੋ ਆਵਰ ਓਵਰ ਹੋ ਗਿਆ ਹੈ। (ਵਿਘਨ) ਗੱਲ ਤਾਂ ਇਹ ਹੈ ਕਿ ਮਨਿਸਟਰ ਅਤੇ ਸੀ.ਐਮ. ਸਾਹਿਬ ਕਿਸੇ ਵੇਲੇ ਵੀ ਇੰਟਰਵੀਨ ਕਰ ਸਕਦੇ ਹਨ। (ਵਿਘਨ) ਤੁਸੀਂ ਵਿਦਇਨ 30 ਮਿੰਟ ਬੋਲ ਲੈਣਾ ਸੀ। ਹਾਂ ਜੀ, ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਮੁੱਦਾ ਬੜਾ ਇੰਪਾਰਟੈਂਟ ਹੈ। ਅਸੀਂ ਬੜੇ ਕੋਆਰਡੀਨੇਸ਼ਨ ਨਾਲ ਹਾਊਸ ਚਲਾਉਂਦੇ ਹਾਂ। ਇੱਕ ਦੂਜੇ ਦੀ ਗੱਲ ਵੀ ਪੂਰੀ ਸੁਣਦੇ ਹਾਂ ਪਰ ਕਿਸੇ ਵੀ ਆਨਰੇਬਲ ਮੈਂਬਰ ਨੂੰ ਅਗਰ ਕੋਈ ਪ੍ਰਾਬਲਮ ਹੈ, ਉਸ ਨੂੰ ਪਰਸਨਲ ਬਣਾ ਕੇ he should not hit everybody below belt. ਬਿਲੋਅ ਬੈਲਟ ਇੱਕ ਸ਼ਬਦ ਕਿਹਾ ਜਾਂਦਾ ਹੈ, ਕਿਸੇ ਨੂੰ ਰਾਈਟ ਨਹੀਂ ਹੈ ਕਿ ਕਿਸੇ ਨੂੰ ਬਿਲੋਅ ਬੈਲਟ ਹਿੱਟ ਕੀਤਾ ਜਾਵੇ, ਇੱਥੇ ਕੋਈ ਸ਼ੇਮਫੁੱਲ ਕਹਿ ਰਿਹਾ ਹੈ। ਕੋਈ ਮੁਆਫੀ ਮੰਗਣ ਦੀ ਗੱਲ ਕਰ ਰਿਹਾ ਹੈ।

**ਮਾਨਯੋਗ ਸਪੀਕਰ:** ਉਹ ਸਾਰੇ ਐਕਸਪੰਜ ਕਰ ਦਿੱਤੇ ਗਏ ਹਨ।

**ਸੰਸਦੀ ਮਾਮਲੇ ਮੰਤਰੀ:** ਨਹੀਂ ਜੀ। ਮੈਂ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ। ਇਹ ਦੱਸੋ ਕਿ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਅਬੋਹਰ ਦੀ ਸੀਟ ਬੀ.ਜੇ.ਪੀ. ਨੇ ਲੜੀ ਸੀ ਅਤੇ ਉਹ ਅਕਾਲੀ-ਬੀ.ਜੇ.ਪੀ. ਦਾ ਸਾਂਝਾ ਕੈਂਡੀਡੇਟ ਸੀ। ਇੱਥੇ ਬੀ.ਜੇ.ਪੀ. ਦੇ ਖਿਲਾਫ ਨਾਅਰੇ ਲੱਗਣੇ ਸ਼ੁਰੂ ਹੋ ਗਏ। Are we in the House? ਜੇ ਹੁਣ ਮੈਂ ਇੱਥੇ ਖੜ੍ਹਾ ਹੋ ਕੇ ਕਾਂਗਰਸ ਦੇ ਖਿਲਾਫ ਨਾਅਰੇ ਲਗਾਵਾਂ? (ਵਿਘਨ)

**ਮਾਨਯੋਗ ਸਪੀਕਰ:** ਉਹ ਤਾਂ ਸਾਰੇ ਐਕਸਪੰਜ ਹੋ ਗਏ ਹਨ। (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਇੱਕ ਮਿੰਟ ਸੁਣ ਤਾਂ ਲਵੋ। ਪੇਸ਼ੈਂਸ ਰੱਖੋ। ਜੇਕਰ ਮੈਂ ਨਾਅਰੇ ਲਗਾਵਾਂਗਾ (ਵਿਘਨ) ਸਾਰਾ ਹਾਊਸ ਵੇਖੇਗਾ ਕਿ ਮਿੱਤਲ ਸਾਹਿਬ ਨੂੰ ਕੀ ਹੋ ਗਿਆ। ਪ੍ਰੈਸ ਗੈਲਰੀ ਵੀ ਕਹੇਗੀ। So, this is not the forum to raise slogans against any party. ਜੇ ਮੈਂ ਕਿਸੇ ਮਨਿਸਟਰ ਦੇ ਖਿਲਾਫ ਨਾਅਰੇ ਲਗਾਵਾਂ? (ਵਿਘਨ) ਠਹਿਰ ਜਾਉ। ਸੁਣ ਤਾਂ ਲਵੋ। ਤੁਹਾਡੀਆਂ ਅਸੀਂ ਸਾਰੀਆਂ ਗੱਲਾਂ ਸੁਣੀਆਂ ਹਨ। ਨਾਅਰੇ ਪਾਰਟੀ ਦੇ ਖਿਲਾਫ ਲਗਾਉਣਾ? ਪਾਰਟੀ ਦਾ ਮੁੱਦਾ ਕਿਥੋਂ ਆ ਗਿਆ? ਸਿੰਪਲੀ ਉਨ੍ਹਾਂ ਨੇ ਕਿਹਾ ਕਿ ਉਹ ਬੀ. ਜੇ.ਪੀ. ਦੇ ਕੈਂਡੀਡੇਟ ਸੀ, ਜਿਨ੍ਹਾਂ ਦੀ ਅਸੀਂ ਸਪੋਰਟ ਕਰਦੇ ਸੀ। ਉਸ ਨੂੰ ਸਪੋਰਟ ਕਰਦੇ ਸੀ ਜਾਂ ਨਹੀਂ ਕਰਦੇ ਸੀ, ਇਹ ਤਾਂ ਹੁਣ ਇੱਥੇ ਡਿਬੇਟ ਹੋਣੀ ਹੈ।

**ਮਾਨਯੋਗ ਸਪੀਕਰ:** ਉਹ ਤਾਂ ਸਪੀਕਰ ਦੇ ਖਿਲਾਫ ਵੀ ਨਾਅਰੇ ਲਗਾਉਂਦੇ ਸੀ।

**ਸੰਸਦੀ ਮਾਮਲੇ ਮੰਤਰੀ :** ਫਿਰ ਸਪੀਕਰ ਸਾਹਿਬ ਦੇ ਖਿਲਾਫ ਨਾਅਰੇ ਲੱਗ ਗਏ। ਜੇਕਰ ਕਿਸੇ ਬੰਦੇ ਦੀ ਹੱਤਿਆ ਹੋ ਗਈ ਤਾਂ we all condemn that ਜੇਕਰ ਸ਼੍ਰੀ ਸੋਮ ਪ੍ਰਕਾਸ਼ ਜੀ ਵੀ ਉਥੇ ਗਏ ਹਨ ਤਾਂ ਉਹ ਬਤੌਰ ਬੀ.ਜੇ.ਪੀ. ਦੇ ਨਾਮਨੀ ਦੇ ਤੌਰ ਤੇ ਗਏ ਹਨ ਨਾ ਕਿ ਬਤੌਰ ਰਿਟਾਇਰਡ ਆਈ.ਏ.ਐਸ. ਅਫਸਰ ਗਏ ਸਨ। ਇਥੇ ਅਜਿਹੇ ਨਾਅਰੇ ਲੱਗਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ, ਇਹ ਐਕਸਪੰਜ ਹੋਣੇ ਚਾਹੀਦੇ ਹਨ। ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਅਸੀਂ ਸਦਨ ਨੂੰ orderly ਚਲਾਉਣ ਵਾਸਤੇ ਕੋਈ ਕਲਾਸ ਲਗਾ ਸਕਦੇ ਹਾਂ। ਇਥੇ ਚਾਰ ਸਾਲ ਵਿਚ ਬਹੁਤ ਕਲਾਸਾਂ ਲੱਗ ਗਈਆਂ ਹਨ। Everybody has understood, what is my right and what is my duty. ਸੋ, ਤੁਸੀਂ ਇਕ ਕਲਾਸ ਹੀ ਲਗਾ ਦਿਓ। ਘੱਟੋ ਘੱਟ ਸਪੀਕਰ ਸਾਹਿਬ ਨੂੰ ਤਾਂ ਬਖਸ਼ ਦਿਓ। ਹਰ ਗੱਲ ਤੇ ਐਂਟੀ ਦਲਿਤ ਕਹਿੰਦੇ ਹੋ। ਤੁਸੀਂ ਹੁਣ ਰਾਜ ਸਭਾ ਸੀਟ ਲਈ ਲੱਭ ਰਹੇ ਹੋ ਕਿ ਬਾਲਮੀਕ ਦਲਿਤ ਖੜ੍ਹਾ ਕਰੀਏ ਜਾਂ ਦੂਸਰਾ ਦਲਿਤ ਖੜ੍ਹਾ ਕਰੀਏ। ਦਲਿਤ ਤਾਂ ਸਾਰੇ ਇਸ ਪਾਸੇ ਬੈਠੇ ਹਨ। ਅਸੀਂ ਤਾਂ ਸਪੀਕਰ ਵੀ ਦਲਿਤ ਬਣਾਇਆ ਹੈ। (ਵਿਘਨ)..(ਸ਼ੋਰ) ਮੈਂ ਤਾਂ ਸਰਦਾਰ ਚਰਨਜੀਤ ਸਿੰਘ ਚੰਨੀ ਨੂੰ ਵਧਾਈ ਦਿੰਦਾ ਹਾਂ ਕਿ ਮੇਰੇ ਜ਼ਿਲ੍ਹੇ ਵਿਚੋਂ ਲੀਡਰ ਬਣ ਕੇ ਆਇਆ ਹੈ। ਇਸ ਤੋਂ ਪਹਿਲਾਂ ਸਰਦਾਰ ਅਜਾਇਬ ਸਿੰਘ ਸੰਧੂ ਮੇਰੇ ਜ਼ਿਲ੍ਹੇ ਤੋਂ ਲੀਡਰ ਆਫ ਦਿ ਆਪੋਜ਼ੀਸ਼ਨ ਬਣੇ ਸਨ ਅਤੇ ਉਸ ਸਮੇਂ ਬਾਦਲ ਸਾਹਿਬ ਲੀਡਰ ਆਫ ਦਿ

ਹਾਊਸ ਸਨ। ਮੈਂ ਉਨ੍ਹਾਂ ਨੂੰ ਵੀ ਵਧਾਈ ਦਿੱਤੀ ਸੀ। ਮੈਂ ਚੰਨੀ ਜੀ ਨੂੰ ਵੀ ਵਧਾਈ ਦਿੰਦਾ ਹਾਂ ਪਰ ਤੁਸੀਂ ਤਾਂ ਉਸ ਨੂੰ ਵੀ ਟਾਲਰੇਟ ਨਹੀਂ ਕਰਦੇ। ਜੇਕਰ ਹੁਣ ਕੋਈ ਦਲਿਤ ਤੁਹਾਡਾ ਲੀਡਰ ਬਣਿਆ ਹੈ ਤਾਂ ਉਸ ਨੂੰ ਤਾਂ ਸਪੋਰਟ ਕਰੋ।

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਬੈਠੋ। ਹਾਂ ਜੀ, ਧਿਆਨ ਦਿਵਾਊ ਨੋਟਿਸ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੇਰਾ ਨਾਂ ਲਿਆ ਗਿਆ ਹੈ, ਮੈਨੂੰ ਬੋਲਣ ਦਿਓ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਨੂੰ ਵਧਾਈ ਹੀ ਦਿੱਤੀ ਹੈ। ਇਹ ਕੋਈ ਬਹਿਸ ਦਾ ਟਾਈਮ ਥੋੜ੍ਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, I need a point of personal explanation. It is my right.

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੀ ਇਨ੍ਹਾਂ ਨੇ ਕਾਫੀ ਕਲਾਸ ਲਗਾ ਦਿੱਤੀ ਹੈ, ਇਹ ਵਕੀਲ ਹਨ ਪਰ ਜੇਕਰ ਸਾਡੇ ਮੈਂਬਰ ਸਾਹਿਬ ਦਲਿਤਾਂ ਦੇ ਹਿੱਤਾਂ ਦੀ ਗੱਲ ਕਰਦੇ ਹਨ ਤਾਂ ਕੀ ਇਹ ਪਾਲਿਟਿਕਸ ਹੈ? ਜੇਕਰ ਸ਼ਿਵ ਲਾਲ ਡੋਡਾ, ਜੋ ਕਿ ਇਨ੍ਹਾਂ ਦਾ ਹਲਕਾ ਇੰਚਾਰਜ ਹੈ, ਅਸੀਂ ਤਾਂ ਨੀਂਹ ਪੱਥਰ ਵੀ ਦਿਖਾ ਦਿੱਤਾ ਹੈ। ਉਸ ਨੇ ਡੱਕਰੇ ਕਰਕੇ ਮਾਰਿਆ ਹੈ। (ਵਿਘਨ..ਸ਼ੋਰ) ਇਕ ਮਿੰਟ ਜੀ ਮੈਨੂੰ ਬੋਲ ਲੈਣ ਦਿਓ। This is not fair, ਫਿਰ ਤੁਸੀਂ ਕਹਿੰਦੇ ਹੋ ਕਿ ਗੱਲ ਨਹੀਂ ਕਰਦਾ। (ਵਿਘਨ...ਸ਼ੋਰ)

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਇਸ ਦੀ ਜਾਂਚ ਹੋਣੀ ਚਾਹੀਦੀ ਹੈ। (ਵਿਘਨ..ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ,... (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਚੰਨੀ ਜੀ, ਤੁਸੀਂ ਤਾਂ ਟਾਈਮ ਇਸ ਕਰਕੇ ਲਿਆ ਸੀ ਕਿ ਉਨ੍ਹਾਂ ਨੇ ਤੁਹਾਨੂੰ ਵਧਾਈ ਦਿੱਤੀ ਹੈ।ਤੁਸੀਂ ਫਿਰ ਰੈਪੀਟੀਸ਼ਨ ਕਰ ਰਹੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਚਲੋ, ਠੀਕ ਹੈ। ਮੈਂ ਵਧਾਈ ਵਾਲੀ ਗੱਲ ਕਰਦਾ ਹਾਂ ਜੀ, ਕੋਈ ਤਾਂ ਗੱਲ ਕਰ ਲੈਣ ਦਿਓ। ਮੈਨੂੰ ਇਹ ਮੌਕਾ ਮਿਲਿਆ ਹੈ ਕਿ ਮੈਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਬਣਾਇਆ ਗਿਆ ਹੈ। ਮੈਂ ਇਸ ਲਈ ਰਾਹੁਲ ਗਾਂਧੀ ਜੀ ਦਾ, ਕਾਂਗਰਸ ਹਾਈ ਕਮਾਂਡ ਦਾ, ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਅਤੇ ਆਪਣੇ ਸਾਰੇ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਤੇ ਬਹਿਸ ਕਰਵਾ ਲਓ ਕਿ ਇਹ ਦਲਿਤਾਂ ਨੂੰ ਕੀ ਦਿੰਦੇ ਹਨ ਅਤੇ ਕਾਂਗਰਸ ਕੀ ਦੇ ਰਹੀ ਹੈ.. (ਵਿਘਨ..ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਹਾਂ ਜੀ ਕਰਵਾ ਲਓ, ਤੁਸੀਂ 1947 ਤੋਂ ਲੈ ਕੇ ਹੁਣ ਤੱਕ ਕੀ ਦਿੱਤਾ ਹੈ... (ਵਿਘਨ..ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਕ ਮਿੰਟ ਮੈਨੂੰ ਬੋਲ ਲੈਣ ਦਿਓ। ਇਨ੍ਹਾਂ ਦੇ 18 ਮੰਤਰੀ ਹਨ ਅਤੇ ਉਸ ਵਿਚ ਕਿਹੜੇ ਦਲਿਤ ਮੰਤਰੀ ਬਣਾਏ ਗਏ ਹਨ ਅਤੇ ਉਨ੍ਹਾਂ ਨੂੰ ਕਿਹੜੇ ਮਹਿਕਮੇ ਦਿੱਤੇ ਗਏ ਹਨ। ਸਭ ਤੋਂ ਥੋਦੇ ਮਹਿਕਮੇ ਦਲਿਤਾਂ ਨੂੰ ਦਿੱਤੇ ਗਏ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੀ.ਪੀ.ਐਸ.ਸੀ. ਦੇ 7 ਮੈਂਬਰਾਂ ਵਿਚੋਂ ਕੋਈ ਵੀ ਦਲਿਤ ਮੈਂਬਰ ਨਹੀਂ ਹੈ। ਇਨ੍ਹਾਂ ਨੇ ਐਡੀਸ਼ਨਲ ਐਡਵੋਕੇਟ ਜਨਰਲ ਦਫ਼ਤਰ ਵਿਚ 150 ਬੰਦਾ ਰੱਖਿਆ ਹੈ ਪਰ ਉਸ ਵਿਚੋਂ ਕੋਈ ਵੀ ਦਲਿਤ ਨਹੀਂ ਹੈ। ਸਪੀਕਰ ਸਾਹਿਬ,.....

(ਇਸ ਸਮੇਂ ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ; ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਸ਼੍ਰੀ ਸੁਰਜੀਤ ਕੁਮਾਰ ਜਿਆਨੀ ਅਤੇ ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਅਤੇ ਸੈਨੀਟੇਸ਼ਨ, ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ:** ਨਹੀ ਜੀ। ਮੋਫਰ ਸਾਹਿਬ ਤੁਸੀਂ ਧਿਆਨ ਦਿਵਾਊ ਮਤਾ ਪੇਸ਼ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, **

**ਮਾਨਯੋਗ ਸਪੀਕਰ:** ਨਹੀਂ ਜੀ, ਤੁਸੀਂ ਬੈਠ ਜਾਓ।

**ਸਰਦਾਰ ਬਲਵਿੰਦਰ ਸਿੰਘ ਬੈਂਸ :** **

** Expunged/Not recorded as ordered by the Chair.

**ਮਾਨਯੋਗ ਸਪੀਕਰ:** ਮੈਂ ਚੰਗੀ ਤਰ੍ਹਾਂ ਮਰਿਆਦਾ ਨੂੰ ਜਾਣਦਾ ਹਾਂ। Thank you. ਚੰਨੀ ਸਾਹਿਬ ਤੇ ਬੈਂਸ ਸਾਹਿਬ ਨੇ ਜੋ ਕੁਝ ਕਿਹਾ ਹੈ, ਉਸ ਨੂੰ ਐਕਸਪੰਜ ਕਰ ਦੇਣਾ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਮਾਨਚੈਸਟਰ ਆਫ ਹਿੰਦੁਸਤਾਨ, ਲੁਧਿਆਣਾ ਵੱਲ ਦਿਵਾਉਣਾ ਚਾਹੁੰਦਾ ਹਾਂ। ਲੁਧਿਆਣਾ ਅੰਦਰ ਸੈਂਟਰਲ ਟੂਲ ਰੂਮ ਹੈ ਅਤੇ ਸੀ.ਟੀ.ਆਰ ਦੇ ਤਹਿਤ ਦਲਿਤ ਯੂਥ ਨੂੰ ਸਕਿੱਲਡ ਕਰਨ ਵਾਸਤੇ Skilled Development Programme ਚਲਦੇ ਹਨ। ਉਥੇ 60 ਕਰੋੜ ਰੁਪਏ ਦਾ ਗਬਨ ਹੋਇਆ ਹੈ। ਦਲਿਤ ਨੌਜਵਾਨਾਂ ਦੇ ਨਾਮ ਦੇ ਉੱਤੇ ਸੀ.ਟੀ.ਆਰ ਦੇ ਅਫਸਰ ਸਾਹਿਬਾਨਾਂ ਨੇ ਪੰਜਾਬ ਦੀਆਂ ਵੱਖ ਵੱਖ ਆਈ.ਟੀ.ਆਈਜ਼ ਤੇ ਟੈਕਨੀਕਲ ਕਾਲਜਿਜ਼ ਵਿੱਚ ਜਾ ਕੇ ਦਲਿਤ ਸਟੂਡੈਂਟਸ ਦੇ ਨਾਮ ਤੇ ਉਨ੍ਹਾਂ ਦੇ ਐਡਰੈਸ ਲਿਆਂਦੇ, ਉਨ੍ਹਾਂ ਦੇ ਨਾਮ ਉੱਤੇ ਕੇਂਦਰ ਸਰਕਾਰ ਤੋਂ ਬੋਗਸ ਗਰਾਂਟ 60 ਕਰੋੜ ਰੁਪਏ ਦੀ ਮੰਗਵਾਈ। ਇਹ ਮੈਂ ਸਿਰਫ ਦੋ ਕੋਰਸਿਸ ਦੀ ਹੀ ਗੱਲ ਕਰ ਰਿਹਾ ਹਾਂ ਜਦਕਿ ਉਥੇ 43 ਕੋਰਸਿਸ ਹੁੰਦੇ ਹਨ। ਦੋ ਕੋਰਸਿਸ ਵਿੱਚ 60 ਕਰੋੜ ਰੁਪਏ ਦਾ ਗਬਨ ਕੀਤਾ। Skill India, Scam India ਬਣ ਰਿਹਾ ਹੈ, ਜਿਹੜਾ unskilled ਹੈ, ਉਸ ਦੀ ਤਨਖਾਹ 5000/- ਰੁਪਏ ਤੋਂ 7000/- ਰੁਪਏ ਹੈ, ਜਿਸ ਕਿਸੇ ਨੇ ਕੰਪਿਊਟਰ ਦੀਆਂ ਮਸ਼ੀਨਾਂ ਸਿੱਖ ਲਈਆਂ ਤਾਂ ਸਮਝੋ ਉਹ ਦਲਿਤ ਨੌਜਵਾਨ ਸੀ.ਟੀ.ਆਰ ਵਿੱਚ ਜਾ ਕੇ 15000/- ਰੁਪਏ ਤੋਂ 20000/- ਰੁਪਿਆ ਕਮਾ ਸਕਦਾ ਸੀ। ਦਲਿਤ ਯੂਥ ਦੇ ਨਾਮ ਉਤੇ 60 ਕਰੋੜ ਰੁਪਏ ਦਾ ਗਬਨ ਹੋਇਆ ਹੈ। ਮੇਰੀ ਸਰਕਾਰ ਨੂੰ ਤੁਹਾਡੇ ਰਾਹੀਂ ਬੇਨਤੀ ਹੈ ਕਿ ਦਲਿਤਾਂ ਦੇ ਨਾਮ ਉੱਤੇ ਕੋਈ ਪਹਿਰੇਦਾਰੀ ਤਾਂ ਕਰ ਲਵੋ। ਚਾਹੇ ਗਰਾਂਟ ਕੇਂਦਰ ਸਰਕਾਰ ਤੋਂ ਆਈ ਹੈ, ਪਰ ਜੇ ਆਪਣੇ ਹੀ ਮਕਾਨ ਦੇ ਅੰਦਰ ਕੋਈ ਚੋਰ ਰਹਿੰਦਾ ਹੋਵੇ। ਇਸ ਵਿਸ਼ੇ ਨੂੰ ਸੀਰੀਅਸ ਲੈ ਕੇ ਜਿਹੜਾ ਦਲਿਤ ਨੌਜਵਾਨਾਂ ਦਾ ਭਵਿੱਖ ਸਪੁਆਇਲ ਹੋ ਰਿਹਾ ਹੈ, ਉਸ ਨੂੰ ਰੋਕਿਆ ਜਾ ਸਕੇ।

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ। Thank you and now please sit down. ਹਾਂ ਜੀ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਪੇਸ਼ ਕਰੋ।

-----

## CALLING ATTENTION NOTICE UNDER RULE 66

(ਕ੍ਰਮ ਨੰ: 2)

**Sardar Ajit Inder Singh Mofar:** I draw the attention of the Government towards a matter of urgent public importance namely the outbreak of swine flu .......

**ਮਾਨਯੋਗ ਸਪੀਕਰ :** ਪੰਜਾਬੀ ਵਿੱਚ ਪੜ੍ਹੋ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਮੈਨੂੰ ਤੁਸੀਂ ਪੰਜਾਬੀ ਵਿੱਚ ਪੜ੍ਹਨ ਨੂੰ ਦਿੱਤੀ ਹੀ ਨਹੀਂ ਹੈ। ਮੈਂ ਹੁਣ ਕੀ ਕਰਾਂ ਜੀ।

**ਮਾਨਯੋਗ ਸਪੀਕਰ:** ਚਲੋ ਤੁਸੀਂ ਬੋਲ ਲਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਇਹ ਸਾਰੇ ਅੰਗਰੇਜ਼ੀ ਜਾਣਦੇ ਹਨ ਜੀ। ਜੇਕਰ ਨਹੀਂ ਜਾਣਦੇ ਤਾਂ ਹੱਥ ਖੜ੍ਹੇ ਕਰ ਦੇਣ।(ਹਾਸਾ) ਬੜਾ ਸੀਰੀਅਸ ਮਾਮਲਾ ਹੈ। ਜਿਆਨੀ ਜੀ, ਖਿਆਲ ਰੱਖਿਆ ਕਰੋ ਜੀ। ਸਪੀਕਰ ਸਾਹਿਬ, ਇਨ੍ਹਾਂ ਵਾਸਤੇ ਹੀ ਕਾਲ ਅਟੈਂਸ਼ਨ ਹੈ ਜੀ।

**ਮਾਨਯੋਗ ਸਪੀਕਰ:** ਵੈਸੇ ਪੰਜਾਬੀ ਵਿੱਚ ਪੜ੍ਹਨਾ ਚਾਹੀਦਾ ਹੈ। ਮੋਫਰ ਸਾਹਿਬ ਨੂੰ ਪੜ੍ਹਨ ਲਈ ਪੰਜਾਬੀ ਵਿੱਚ ਦਿਓ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਰਾਜ ਵਿੱਚ ਸਵਾਈਨ ਫਲੂ ਦਾ ਫੈਲਣਾ। ਸਵਾਈਨ ਫਲੂ, ਇੱਕ ਘਾਤਕ ਬਿਮਾਰੀ, ਰਾਜ ਦੇ ਵੱਖ ਵੱਖ ਖੇਤਰਾਂ ਵਿੱਚ ਫੈਲ ਰਹੀ ਹੈ। ਪਿਛਲੇ ਕੁਝ ਮਹੀਨਿਆਂ ਵਿੱਚ ਬਹੁਤ ਸਾਰੇ ਲੋਕ ਸਵਾਈਨ ਫਲੂ ਦੇ ਕਾਰਨ ਮਾਰੇ ਗਏ ਹਨ। ਸਰਕਾਰ ਇਸ ਪ੍ਰਤੀ ਗੰਭੀਰ ਨਹੀਂ ਹੈ ਅਤੇ ਇਸ ਸਬੰਧ ਵਿੱਚ ਕੋਈ ਠੱਲ੍ਹ-ਪਾਊ ਉਪਾਅ ਨਹੀਂ ਕੀਤੇ । ਇਸ ਮਾਮਲੇ ਤੇ ਪੰਜਾਬ ਦੇ ਲੋਕਾਂ ਦਰਮਿਆਨ ਭਾਰੀ ਬੇਚੈਨੀ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ):** ਸਪੀਕਰ ਸਾਹਿਬ,

ਸਵਾਈਨ ਫਲੂ ਦੇ ਆਊਟ ਬਰੇਕ ਨੂੰ ਮੁੱਖ ਰੱਖਦੇ ਹੋਏ, ਪੰਜਾਬ ਸਰਕਾਰ ਵੱਲੋਂ ਇਸ ਬਿਮਾਰੀ ਨਾਲ ਨਜਿੱਠਣ ਲਈ ਹੇਠ ਲਿਖੇ ਉਪਰਾਲੇ ਕੀਤੇ ਗਏ ਹਨ:

ਪੰਜਾਬ ਰਾਜ ਵਿੱਚ ਸਾਰੇ ਜ਼ਿਲ੍ਹਿਆਂ ਵਿੱਚ ਸਿਵਲ ਹਸਪਤਾਲਾਂ ਅਤੇ ਸਬ ਡਵੀਜ਼ਨਲ ਹਸਪਤਾਲਾਂ ਵਿੱਚ 249 ਆਈਸੋਲੇਸ਼ਨ ਬੈੱਡ ਅਤੇ ਪ੍ਰਾਈਵੇਟ ਵਿੱਚ 248 ਆਈਸੋਲੇਸ਼ਨ ਬੈੱਡਾਂ ਦੀ ਸੁਵਿਧਾ ਉਪਲਬਧ ਹੈ। (ਵਿਘਨ) ਕੀ ਤੁਹਾਨੂੰ ਸਮਝ ਨਹੀਂ ਆਉਂਦੀ? ਸਾਰੇ ਜ਼ਿਲ੍ਹਿਆਂ ਨੂੰ ਭਾਰਤ ਸਰਕਾਰ ਵੱਲੋਂ ਪ੍ਰਾਪਤ ਹਦਾਇਤਾਂ ਅਨੁਸਾਰ ਆਈਸੋਲੇਸ਼ਨ ਵਾਰਡਾਂ ਦੀ ਸੰਭਾਲ ਕਰਨ ਦੀਆਂ ਗਾਈਡਲਾਈਨਾਂ ਜਾਰੀ ਕੀਤੀਆਂ ਗਈਆਂ ਹਨ। ਪੰਜਾਬ ਰਾਜ ਦੇ ਸਾਰੇ ਜ਼ਿਲ੍ਹਿਆਂ ਵਿੱਚ ਕੁੱਲ 158 ਵੈਂਟੀਲੇਟਰਾਂ, ਸਿਵਲ ਹਸਪਤਾਲ, ਮੈਡੀਕਲ ਕਾਲਜਾਂ ਵਿੱਚ 14 ਵੈਂਟੀਲੇਟਰ ਅਤੇ ਪ੍ਰਾਈਵੇਟ ਹਸਪਤਾਲਾਂ ਵਿੱਚ 144 ਵੈਂਟੀਲੇਟਰ ਦੀ ਸੁਵਿਧਾ ਉਪਲਬਧ ਹੈ। ਪੰਜਾਬ ਰਾਜ ਦੇ ਡਾਕਟਰ ਜੋ ਕਿ ਦਿੱਲੀ ਵਿਖੇ ਵੈਂਟੀਲੇਟਰ ਮੈਨੇਜਮੈਂਟ ਦੀ ਟਰੇਨਿੰਗ ਕਰਕੇ ਆਏ ਸਨ, ਉਨ੍ਹਾਂ ਵੱਲੋਂ ਰਾਜ ਦੇ ਹੋਰ ਡਾਕਟਰਾਂ ਨੂੰ ਵੈਂਟੀਲੇਟਰ ਦੀ ਟਰੇਨਿੰਗ ਦਿੱਤੀ ਗਈ ਹੈ। ਇਨਫਲੂਏਂਜ਼ਾ ਵਰਗੀਆਂ ਬਿਮਾਰੀਆਂ ਨੂੰ ਅਲੱਗ ਤੌਰ ਤੇ ਜਾਂਚਣ ਲਈ ਸਾਰੇ ਜ਼ਿਲ੍ਹਾ ਹਸਪਤਾਲਾਂ ਵਿੱਚ ਫਲੂ ਕਾਰਨਰ ਬਣਾਏ ਗਏ ਹਨ। ਸਾਰੇ ਜ਼ਿਲ੍ਹਿਆਂ ਵਿੱਚ ਸ਼ੱਕੀ ਮਰੀਜ਼ਾਂ ਦੇ ਸਰਵੇਲੈਂਸ ਲਈ ਅਤੇ ਉਨ੍ਹਾਂ ਇਲਾਜ ਅਤੇ ਸਬੰਧਿਤ ਪਰਿਵਾਰਾਂ ਨੂੰ ਦਵਾਈਆਂ ਉਪਲਬਧ ਕਰਵਾਉਣ ਲਈ ਰੈਪਿਡ ਰਿਸਪੌਂਸ ਟੀਮਾਂ....(ਵਿਘਨ)

**Mr. Speaker:** Please silence. ਸਿੱਧੂ ਸਾਹਿਬ, ਇਹ ਤੁਹਾਡੀ ਸੀਟ ਨਹੀਂ, ਤੁਸੀਂ ਆਪਣੀ ਸੀਟ ਤੇ ਜਾਓ।

**ਮੰਤਰੀ :** ਇਸ ਸਬੰਧੀ ਟੀਮਾਂ ਗਠਿਤ ਕੀਤੀਆਂ ਗਈਆਂ ਹਨ। ਰਾਜ ਪੱਧਰ ਅਤੇ ਜ਼ਿਲ੍ਹਿਆਂ ਵਿੱਚ ਨੋਡਲ ਅਫ਼ਸਰ ਬਣਾਏ ਗਏ ਹਨ। ਰਾਜ ਪੱਧਰ ਤੇ ਸਵਾਈਨ ਫਲੂ ਦੀ ਬਿਮਾਰੀ ਬਾਰੇ ਕਮੇਟੀ ਦਾ ਗਠਨ ਕੀਤਾ ਗਿਆ ਹੈ। ਜਿਸ ਦੀ ਪ੍ਰਵਾਨਗੀ ਡਾਕਟਰ ਡੀ. ਬੇਹਿਰਾ, ਪ੍ਰੋਫੈਸਰ ਅਤੇ ਮੁੱਖੀ, ਸਾਹ ਅਤੇ ਛਾਤੀ ਦੇ ਰੋਗ ਵਿਭਾਗ, ਪੀ.ਜੀ.ਆਈ. ਵੱਲੋਂ ਕੀਤੀ ਜਾ ਰਹੀ ਹੈ। ਸਵਾਈਨ ਫਲੂ ਦੇ ਸਾਰੇ ਸ਼ੱਕੀ ਮਰੀਜ਼ ਜੋ ਕਿਸੇ ਹੋਰ ਬਿਮਾਰੀ ਨਾਲ ਵੀ ਗ੍ਰਸਤ ਹੋਣ ਜਿਵੇਂ ਸ਼ੂਗਰ, ਦਿਲ ਦੀ ਬਿਮਾਰੀ, ਬੀ.ਪੀ., ਕੈਂਸਰ ਆਦਿ, ਉਨ੍ਹਾਂ ਨੂੰ ਦਵਾਈਆਂ ਸਮੇਂ ਸਿਰ ਸ਼ੁਰੂ ਕਰਵਾ ਦਿੱਤੀਆਂ ਜਾਂਦੀਆਂ ਹਨ। ਸ਼ੱਕੀ ਮਰੀਜ਼ਾਂ ਦੇ ਪਰਿਵਾਰਕ ਮੈਂਬਰਾਂ ਨੂੰ ਵੀ ਸਵਾਈਨ ਫਲੂ ਤੋਂ ਬਚਾਉਣ ਲਈ ਦਵਾਈ ਮੁਫਤ ਦਿੱਤੀ ਜਾਂਦੀ ਹੈ।

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਸਹਾਇਕ ਕਰਮਚਾਰੀਆਂ ਨੂੰ ਇਨਫੈਕਸ਼ਨ ਤੋਂ ਬਚਾਉਣ ਲਈ ਪੀ.ਪੀ.ਜੀ. ਟੀਕਾ ਆਦਿ ਵੈਕਸੀਨ ਵਿਭਾਗ ਵੱਲੋਂ ਉਪਲਬਧ ਕਰਵਾਇਆ ਜਾਂਦਾ ਹੈ। ਸਵਾਈਨ ਫਲੂ ਦੀਆਂ ਦਵਾਈਆਂ ਸੀ.ਐਸ.ਈ. ਪੱਧਰ ਤੱਕ ਮੁਫਤ ਮੁਹੱਈਆ ਕਰਵਾਈਆਂ ਜਾਂਦੀਆਂ ਹਨ। ਸਟਾਫ ਨੂੰ ਬਚਾਉਣ ਲਈ ਸਵਾਈਨ ਫਲੂ ਦੀ ਵੈਕਸੀਨ ਦੀਆਂ 4000 ਡੋਜ਼ਾਂ ਦੀ ਖਰੀਦ ਕੀਤੀ ਗਈ ਹੈ। ਇਹ ਜ਼ਿਲ੍ਹਾ ਵਿੱਚ ਤੈਨਾਤ ਡਾਕਟਰਾਂ ਅਤੇ ਸਿਹਤ ਵਿਭਾਗ ਦੇ ਕਰਮਚਾਰੀਆਂ ਲਈ ਹੈ। (ਵਿਘਨ)

**Mr. Speaker :** Please silence.

**ਮੰਤਰੀ :** ਕੋਈ ਗੱਲ ਨਹੀਂ ਜੀ। ਇਨ੍ਹਾਂ ਨੂੰ ਬੋਲੀ ਜਾਣ ਦਿਉ। ਮੈਂ ਜਵਾਬ ਪੜ੍ਹੀ ਜਾਂਦਾ ਹਾਂ। ਰਾਜ ਵਿੱਚ ਸਵਾਈਨ ਫਲੂ ਦੇ ਟੈਸਟ ਲਈ ਪੀ.ਜੀ.ਆਈ. ਚੰਡੀਗੜ੍ਹ ਇੱਕ ਨੋਡਲ ਲੈਬਾਰਟਰੀ ਹੈ। ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ ਵੀ ਸਵਾਈਨ ਫਲੂ ਦੇ ਟੈਸਟ ਮੁਫਤ ਕੀਤੇ ਜਾਂਦੇ ਹਨ। ਰਾਜ ਦੇ ਜ਼ਿਲ੍ਹਿਆਂ ਵਿੱਚ ਸਵਾਈਨ ਫਲੂ ਦੇ ਸੈਂਪਲ ਪੀ.ਜੀ.ਆਈ. ਵਿਖੇ ਮੁਫਤ ਭੇਜੇ ਜਾਂਦੇ ਹਨ। ਜ਼ਿਲ੍ਹਾ ਪੱਧਰ ਤੇ ਸਾਰੇ ਡਾਕਟਰਾਂ, ਇੰਡੀਅਨ ਮੈਡੀਕਲ ਐਸੋਸੀਏਸ਼ਨ ਦੇ ਮੈਂਬਰਾਂ ਅਤੇ ਮੈਡੀਕਲ ਕਾਲਜਾਂ ਦੇ ਸਾਰੇ ਡਾਕਟਰਾਂ ਅਤੇ ਪੈਰਾਮੈਡੀਕਲ ਸਟਾਫ ਨੂੰ ਸਵਾਈਨ ਫਲੂ ਦੇ ਇਲਾਜ ਸਬੰਧੀ ਜਾਗਰੂਕ ਕੀਤਾ ਜਾ ਰਿਹਾ ਹੈ। ਸਵਾਈਨ ਫਲੂ ਲਈ ਜਾਗਰੂਕਤਾ ਲਈ ਆਈ.ਪੀ.ਸੀ. ਬੀ.ਸੀ.ਸੀ. ਅਭਿਆਨ ਚਲਾਇਆ ਜਾ ਰਿਹਾ ਹੈ। ਹਸਪਤਾਲਾਂ ਵਿੱਚ ਉਪਲਬਧ ਟੀ.ਵੀ. ਸੈਂਟਰਾਂ ਰਾਹੀਂ ਲਗਾਤਾਰ ਸਵਾਈਨ ਫਲੂ ਸਬੰਧੀ ਫਿਲਮਾਂ ਦਿਖਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਸਾਰੇ ਜ਼ਿਲ੍ਹਿਆਂ ਵਿੱਚ ਇਹ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਸਕੂਲ ਵਿੱਚ ਬੱਚਿਆਂ ਦਾ ਖਾਸ ਧਿਆਨ ਰੱਖਿਆ ਜਾਵੇ। ਸਾਰੇ ਸਿਵਲ ਸਰਜਨਾਂ ਨੂੰ ਸਮੇਂ ਸਮੇਂ ਸਿਰ ਭੇਜੀਆਂ ਗਈਆਂ ਹਦਾਇਤਾਂ ਦੀ ਪਾਲਣਾ ਹਿੱਤ ਲਿਖਿਆ ਗਿਆ ਹੈ। ਸਰਵੇਲੈਂਸ ਰਾਹੀਂ ਸਾਲਾਨਾ ਰਿਪੋਰਟ ਕੀਤੇ ਸ਼ੱਕੀ ਮਰੀਜ਼, ਟੈਸਟ ਕੀਤੇ ਗਏ ਮਰੀਜ ਅਤੇ ਪਾਜ਼ੇਟਿਵ ਪਾਏ ਗਏ ਕੇਸਾਂ ਨੂੰ ਰਿਕਾਰਡ ਕੀਤਾ ਜਾਂਦਾ ਹੈ ਜੋ ਕਿ ਡਾਟਾ ਭਾਰਤ ਸਰਕਾਰ ਨੂੰ ਰੋਜ਼ਾਨਾ ਭੇਜਿਆ ਜਾਂਦਾ ਹੈ।

ਰਾਜ ਪੱਧਰੀ ਸਲਾਹਕਾਰ ਕਮੇਟੀ ਦੀਆਂ ਹਦਾਇਤਾਂ ਅਨੁਸਾਰ ਸਵਾਈਨ ਫਲੂ ਦੀ ਬਿਮਾਰੀ ਨੂੰ ਨੋਟੀਫਾਈ ਕੀਤਾ ਜਾ ਰਿਹਾ ਹੈ ਤਾਂ ਜੋ ਸਾਰੇ ਹਸਪਤਾਲਾਂ ਵੱਲੋਂ ਸਿਹਤ ਵਿਭਾਗ ਨੂੰ ਸਵਾਈਨ ਫਲੂ ਦੇ ਕੇਸਾਂ ਬਾਰੇ ਰਿਪੋਰਟ ਕਰਨਾ

ਯਕੀਨੀ ਬਣਾਇਆ ਜਾਵੇ। ਸਵਾਈਨ ਫਲੂ ਨਾਲ ਹੋਈਆਂ ਸਾਰੀਆਂ ਮੌਤਾਂ ਸਿਹਤ ਵਿਭਾਗ ਅਤੇ ਪੀ.ਜੀ.ਆਈ. ਵੱਲੋਂ ਆਡਿਟ ਕੀਤੀਆਂ ਜਾ ਰਹੀਆਂ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਦੇਖੋ ਕਿੰਨਾ ਸੀਰੀਅਸ ਮਾਮਲਾ ਹੈ। ਤੁਸੀਂ ਇਹ ਪੜੀ ਪੜ੍ਹਾਈ ਸਾਰੀ ਕਹਾਣੀ ਕਹਿ ਦਿੱਤੀ ਜਿਹੜਾ ਤੁਹਾਨੂੰ ਅਫਸਰਾਂ ਨੇ ਲਿਖ ਕੇ ਭੇਜ ਦਿੱਤਾ। ਇਹ ਹੋ ਗਿਆ ਜੀ, ਉਹ ਵੈਂਟੀਲੇਟਰ ਹੈ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) **

**Mr. Speaker:** You have a chance for one supplementary. Please sit down. ਪਰਸਨਲ ਅਟੈਕ ਕਰਨ ਦੀ ਖੇਚਲ ਨਾ ਕਰੋ। That should be expunged.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਅੱਛਾ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੋ ਮਹੀਨੇ ਦੇ ਅੰਦਰ 61 ਤੋਂ ਵੱਧ ਮੌਤਾਂ ਹੋ ਗਈਆਂ ਹਨ ਪਰੰਤੂ ਕੋਈ ਪ੍ਰੀਵੈਨਸ਼ਨ ਨਹੀਂ। ਜੋ ਇਹ ਕਹਿ ਰਹੇ ਹਨ ਕਿ ਇਹ ਕੀਤਾ ਜਾ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਪ ਮਾਨਸਾ ਵਿੱਚ, ਪਿੰਡਾਂ ਵਿੱਚ, ਸਰਦੂਲਗੜ੍ਹ ਦੇ ਹਸਪਤਾਲਾਂ ਵਿੱਚ ਵਿਜ਼ਿਟ ਕੀਤਾ ਹੈ। ਉਥੇ ਇੱਕ ਮੌਤ ਹੋਈ ਹੈ ਅਤੇ ਮੈਂ ਉੱਥੋਂ ਹੋ ਕੇ ਆਇਆ ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਕੋਈ ਸਪੈਸ਼ਲ ਟੀਮ ਸ਼ਹਿਰਾਂ ਵਿੱਚ ਭੇਜੋਗੇ ਜਿੱਥੇ ਸਵਾਈਨ ਫਲੂ ਦਾ ਪਤਾ ਲੱਗ ਸਕੇ ਕਿਉਂਕਿ ਕਿਸੇ ਨੂੰ ਪਤਾ ਨਹੀਂ ਲੱਗਦਾ ਕਿ ਸਵਾਈਨ ਫਲੂ ਹੈ ਜਾਂ ਨਾਰਮਲ ਬੁਖਾਰ ਹੈ। ਇੱਕ ਇਹ ਵੀ ਦੱਸਣ ਕਿ ਇਸ ਲਈ ਦਵਾਈ ਕਿਹੜੀ ਯੂਜ਼ ਹੋ ਰਹੀ ਹੈ?

**Mr. Speaker:** Thank you.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਤੁਸੀਂ ਪਿੰਡਾਂ ਵਿੱਚ, ਕਸਬਿਆਂ ਵਿੱਚ ਸਪੈਸ਼ਲ ਟੀਮਾਂ ਭੇਜੋਗੇ ਤਾਂ ਕਿ ਉਹ ਟੈਸਟ ਕਰ ਸਕਣ।

**ਮਾਨਯੋਗ ਸਪੀਕਰ:** ਧੰਨਵਾਦ। ਹਾਂ ਜੀ, ਜਿਆਨੀ ਸਾਹਿਬ। (ਵਿਘਨ)

**ਮੰਤਰੀ:** ਸਪੀਕਰ ਸਾਹਿਬ, ਕਾਂਗਰਸ ਦੇ ਮੈਂਬਰਾਂ ਨੇ ਤਾਂ ਨੁਕਤਾਚੀਨੀ

** Expunged as ordered by the Chair.

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਕਰਨ ਦੇ ਸਿਵਾਏ ਕੋਈ ਕੰਮ ਨਹੀਂ ਕਰਨਾ ਜੋ ਸਿਹਤ ਸੇਵਾਵਾਂ ਪੰਜਾਬ ਵਿੱਚ ਮਿਲ ਰਹੀਆਂ ਹਨ ਉਹ ਦੂਸਰੀਆਂ ਸਟੇਟਾਂ ਵਿੱਚ ਨਹੀਂ ਮਿਲ ਰਹੀਆਂ। ਸਾਡੀ ਸੀ.ਐਚ.ਸੀ., ਪੀ.ਐਚ.ਸੀ. ਤੱਕ ਦਵਾਈਆਂ ਹਨ। ਡਾਕਟਰ ਪਿੰਡਾਂ ਵਿੱਚ ਜਾਂਦੇ ਹਨ । ਇਸ ਤੋਂ ਇਲਾਵਾ ਟੈਲੀਫੋਨ ਨੰਬਰ 104 ਉਤੇ ਮੁਫਤ ਡਾਇਲ ਕਰਕੇ ਇਹ ਸਾਰੀ ਜਾਣਕਾਰੀ ਲੈ ਸਕਦੇ ਹਨ। ਇਸੇ ਤਰ੍ਹਾਂ 108 ਨੰਬਰ ਤੋਂ ਵੀ ਜਾਣਕਾਰੀ ਲਈ ਜਾ ਸਕਦੀ ਹੈ...(ਵਿਘਨ) (ਸ਼ੋਰ)

**Mr. Speaker:** Please sit down, please silence. (interruption) You will have to listen.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਕੁਲਜੀਤ ਸਿੰਘ ਨਾਗਰਾ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਨਾਗਰਾ ਜੀ, ਹੁਣ ਮੈਂ ਤੁਹਾਡਾ ਨਾਂ ਲੈ ਲਿਆ ਹੈ, ਪਲੀਜ਼ ਹੁਣ ਬੈਠ ਜਾਓ।

**ਮੰਤਰੀ :** ਸਪੀਕਰ ਸਾਹਿਬ, ਦੇਖੋ ਪੰਜਾਬ ਵਿੱਚ 414 ਮਰੀਜ਼ ਆਏ ਜਦੋਂ ਉਨ੍ਹਾਂ ਦੀ ਜਾਂਚ ਕਰਵਾਈ ਤਾਂ 160 ਮਰੀਜ਼ਾਂ ਵਿੱਚ ਪਾਜ਼ੇਟਿਵ ਪਾਇਆ ਗਿਆ ਤੇ 61 ਮੌਤਾਂ ਹੋਈਆਂ। ਇੱਕ ਵੀ ਮੌਤ ਨਹੀਂ ਹੋਣੀ ਚਾਹੀਦੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਰੀਜ਼ ਸਨ ਉਨ੍ਹਾਂ ਦੀ ਮੌਤ ਹੋਣ ਦਾ ਕਾਰਨ, ਉਨ੍ਹਾਂ ਵਿੱਚ ਆਲਰੈਡੀ ਕੋਈ ਨਾ ਕੋਈ ਹੋਰ ਬਿਮਾਰੀ ਹੁੰਦੀ ਹੈ ਜਿਵੇਂ ਖਾਂਸੀ, ਬੁਖਾਰ ਹੁੰਦਾ ਹੈ। ਲੋਕ ਇਸ ਨੂੰ ਨਾਰਮਲ ਸਮਝ ਲੈਂਦੇ ਹਨ ਤਾਂ ਥੋੜ੍ਹਾ ਲੇਟ ਆਉਣ ਕਰਕੇ ਇਸ ਤਰ੍ਹਾਂ ਹੋ ਜਾਂਦਾ ਹੈ। ਹੈਲਥ ਮਹਿਕਮਾ ਦੇਖ ਰਿਹਾ ਹੈ ਅਤੇ ਕਿਸੇ ਤਰ੍ਹਾਂ ਦੀ ਕੋਈ ਘਾਟ ਨਹੀਂ ਹੈ।

**ਮਾਨਯੋਗ ਸਪੀਕਰ:** ਧੰਨਵਾਦ। ਨੈਕਸਟ ਆਈਟਮ। ਮੈਂ ਸਮਝ ਗਿਆ। ਮੋਫਰ ਜੀ, Please sit down. ਹੁਣ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਲਈ ਜਾਵੇਗੀ। (ਸ਼ੋਰ)(ਵਿਘਨ.) Please listen. Please be silent. Next Item.

----

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਹੁਣ ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਕਿ ਇਸ ਤਰ੍ਹਾਂ ਹੈ:-

ਵਿਚਾਰ-ਵਟਾਂਦਰਾ ਕਰਨ ਤੋਂ ਬਾਅਦ ਕਮੇਟੀ ਨੇ ਸਰਬਸੰਮਤੀ ਨਾਲ ਸਿਫਾਰਸ਼ ਕੀਤੀ ਹੈ ਕਿ ਮਿਤੀ 10.03.2016 ਤੋਂ 22.03.2016 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ ਕੀਤਾ ਜਾਵੇਗਾ:-

| | |
|---|---|
| ਵੀਰਵਾਰ, 10 ਮਾਰਚ, 2016 (10.00 ਵਜੇ ਸਵੇਰ) | i. ਪੰਜਾਬ ਦੇ ਦਰਿਆਈ ਪਾਣੀਆਂ ਸਬੰਧੀ ਸਰਕਾਰੀ ਮਤੇ ਤੇ ਬਹਿਸ। (2 ਘੰਟੇ)<br>ii. ਗੈਰ-ਸਰਕਾਰੀ ਕੰਮ-ਕਾਰ |
| ਸ਼ੁੱਕਰਵਾਰ, 11 ਮਾਰਚ, 2016 (10.00 ਵਜੇ ਸਵੇਰ) | ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਰਾਜਪਾਲ ਦੇ ਭਾਸ਼ਣ ਤੇ ਬਹਿਸ। |
| ਸ਼ਨਿੱਚਰਵਾਰ, 12 ਮਾਰਚ,2016<br>ਐਤਵਾਰ, 13 ਮਾਰਚ, 2016 | ਛੁੱਟੀਆਂ |
| ਸੋਮਵਾਰ, 14 ਮਾਰਚ, 2016 (2.00 ਵਜੇ ਬਾਅਦ ਦੁਪਹਿਰ) | i. ਸਾਲ 2014-15 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ ਅਤੇ ਵਪਾਰਕ) ਅਤੇ ਸਾਲ 2014-15 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ਅਤੇ ਸਾਲ 2014-15 ਲਈ ਨਮਿੱਤਣ ਲੇਖੇ।<br>ii. ਸਾਲ 2015-16 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿਚ ਗ੍ਰਾਂਟਾਂ ਲਈ ਮੰਗਾਂ ਪੇਸ਼ ਕਰਨਾ। |

[ ਮਾਨਯੋਗ ਸਪੀਕਰ ]

| | |
|---|---|
| | iii. ਸਾਲ 2015-16 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿਲ। |
| | iv. ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। (ਬਹਿਸ ਸਮਾਪਤ ਕੀਤੀ ਜਾਵੇਗੀ) |
| ਮੰਗਲਵਾਰ, 15 ਮਾਰਚ, 2016 (10.00 ਵਜੇ ਸਵੇਰ) | ਸਾਲ 2016-17 ਲਈ ਬਜਟ ਅਨੁਮਾਨ ਪੇਸ਼ ਕਰਨਾ |
| ਬੁੱਧਵਾਰ, 16 ਮਾਰਚ, 2016 (10.00 ਵਜੇ ਸਵੇਰੇ) | ਸਾਲ 2016-17 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ। |
| ਵੀਰਵਾਰ, 17 ਮਾਰਚ, 2016 (10.00 ਵਜੇ ਸਵੇਰੇ) | i. ਸਰਕਾਰੀ ਮਤਾ (ਟਰਾਂਸਪਲਾਂਟੇਸ਼ਨ ਆਫ ਹਿਊਮਨ ਆਰਗਨਜ਼) |
| | ii. ਬੇਰੁਜ਼ਗਾਰੀ ਦੀ ਸਮੱਸਿਆ ਅਤੇ ਸਿੱਖਿਆ ਸਬੰਧੀ ਮੁੱਦਿਆਂ ਤੇ ਬਹਿਸ। |
| ਸ਼ੁੱਕਰਵਾਰ, 18 ਮਾਰਚ, 2016 (10.00 ਵਜੇ ਸਵੇਰ) | ਸਾਲ 2016-17 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। (ਬਹਿਸ ਸਮਾਪਤ ਕੀਤੀ ਜਾਵੇਗੀ) |
| ਸ਼ਨਿੱਚਰਵਾਰ, 19 ਮਾਰਚ,2016 ਐਤਵਾਰ, 20 ਮਾਰਚ, 2016 | ਛੁੱਟੀਆਂ |
| ਸੋਮਵਾਰ, 21 ਮਾਰਚ, 2016 (2.00 ਵਜੇ ਬਾਅਦ ਦੁਪਹਿਰ) | i. ਸਾਲ 2016-17 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਗਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। |
| | ii. ਸਾਲ 2016-17 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿਲ। |
| | iii. ਵਿਧਾਨਕ ਕੰਮ-ਕਾਰ। |

| | | |
|---|---|---|
| ਮੰਗਲਵਾਰ, 22 ਮਾਰਚ, 2016 (10.00 ਵਜੇ ਸਵੇਰੇ) | i. | ਵਿਧਾਨਕ ਕੰਮ-ਕਾਰ |
| | ii. | ਸਾਲ 2016-17 ਲਈ ਪੰਜਾਬ ਵਿਧਾਨ ਸਭਾ ਦੀਆਂ ਚੁਣੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ। |
| | iii. | ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ: -

> "ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> "ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇਸ ਰਿਪੋਰਟ ਤੇ ਬਹਿਸ ਹੋਣੀ ਚਾਹੀਦੀ ਹੈ। ਕੀ ਤੁਸੀਂ ਤਾਂ ਸਿੱਧੇ ਹੀ ਪਾਸ ਕਰ ਰਹੇ ਹੋ।

**ਮਾਨਯੋਗ ਸਪੀਕਰ:** ਹਾਂ ਦੱਸੋ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਬੀ.ਏ.ਸੀ. ਦੀ ਮੀਟਿੰਗ ਵਿਚ ਸਾਡੇ 3 ਮੈਂਬਰ ਗਏ ਸਨ ਅਤੇ ਉਨ੍ਹਾਂ ਨੂੰ ਮਜਬੂਰਨ ਮੀਟਿੰਗ ਵਿਚੋਂ ਵਾਕ-ਆਊਟ ਕਰਕੇ ਆਉਣਾ ਪਿਆ ਕਿਉਂਜੋ ਸਰਕਾਰ ਨੇ ਸਾਡੀ ਗੱਲ ਨਹੀਂ ਮੰਨੀ। ਅੱਜ ਪੰਜਾਬ ਵਿੱਚ ਕਿਸਾਨ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਖੁਦਕਸ਼ੀਆਂ ਕਰ ਰਿਹਾ ਹੈ । ਅੱਜ ਕਿਸਾਨ ਭੁੰਜੇ ਬੈਠ ਗਿਆ ਹੈ, ਬਰਬਾਦੀ ਦੇ ਕੰਢੇ ਤੇ ਹੈ । ਅਸੀਂ ਬਹਿਸ ਕਰਵਾਉਣਾ ਚਾਹੁੰਦੇ ਸੀ । ਅੱਜ ਨਸ਼ਿਆਂ ਦੀ ਪੰਜਾਬ ਵਿੱਚ ਭਰਮਾਰ ਹੈ । ਘਰ ਘਰ ਨਸ਼ਾ ਜਾ ਰਿਹਾ ਹੈ ਔਰ ਅਕਾਲੀ ਲੀਡਰਾਂ ਦੀ ਸਰਪ੍ਰਸਤੀ ਹੇਠ ਜਾ ਰਿਹਾ ਹੈ, ਉਸ ਤੇ ਅਸੀਂ ਬਹਿਸ ਕਰਵਾਉਣਾ ਚਾਹੁੰਦੇ ਸੀ । ਅਸੀਂ ਸ਼ਹਿਰੀ ਮਸਲਿਆਂ ਤੇ ਬਹਿਸ ਕਰਵਾਉਣਾ ਚਾਹੁੰਦੇ ਸੀ । ਘਰਾਂ ਵਿੱਚ ਬਿਜਲੀ ਪਾਣੀ ਦੇ ਬਿਲਾਂ ਤੇ ਬਹਿਸ ਕਰਵਾਉਣਾ ਚਾਹੁੰਦੇ ਸੀ । ਘਰਾਂ ਵਿੱਚ ਬਿਜਲੀ ਦੇ ਨਾਲ ਨਾਲ ਪਾਣੀ ਅਤੇ ਸੀਵਰੇਜ ਦੇ ਬਿਲ ਵੀ ਜਾਣ ਲੱਗ ਪਏ ਹਨ । 1000-1000 ਰੁਪਿਆ ਸੀਵਰੇਜ ਦਾ ਬਿਲ ਜਾ ਰਿਹਾ ਹੈ ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਬਹਿਸ ਹੋਣੀ ਹੈ । ਇਹ ਉਸ ਤੇ ਬੋਲ ਲੈਣ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਆਪਣੇ ਮੁੱਦੇ ਦੱਸ ਰਿਹਾ ਹਾਂ, ਜਿਹੜੇ ਮੈਂ ਦਿੱਤੇ ਸਨ। (ਵਿਘਨ) ਤੁਸੀਂ ਸੁਣ ਲਓ । ਤੁਸੀਂ ਮੰਤਰੀ ਹੋ, ਸੁਣੋ।

**ਸਿੱਖਿਆ ਮੰਤਰੀ :** ਇਹ ਹਰ ਗੱਲ ਤੇ ਭਾਸ਼ਣ ਤਾਂ ਨਾ ਦੇਣ । ਕੋਈ ਮਰਿਆਦਾ ਵੀ ਹੁੰਦੀ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਭਾਸ਼ਣ ਨਹੀਂ ਦੇ ਰਿਹਾ , ਸਿਰਫ ਆਪਣੇ ਮੁੱਦੇ ਦੱਸ ਰਿਹਾ ਹਾਂ।

**ਸਿੱਖਿਆ ਮੰਤਰੀ :** ਗਵਰਨਰ ਐਡਰੈਸ ਤੇ ਤਿੰਨ ਦਿਨ ਬਹਿਸ ਹੈ ਜੀ।

**ਮਾਨਯੋਗ ਸਪੀਕਰ :** ਤੁਹਾਡੇ ਦੋ ਮੁੱਦਿਆਂ ਤੇ ਬਹਿਸ ਪ੍ਰਵਾਨ ਕੀਤੀ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ 13 ਮੁੱਦੇ ਦਿੱਤੇ ਸਨ ।

**ਮਾਨਯੋਗ ਸਪੀਕਰ :** ਜੋ ਮੁੱਦੇ ਪ੍ਰਵਾਨ ਹੋਏ ਹਨ, ਉਨ੍ਹਾਂ ਲਈ ਟਾਈਮ ਵੀ ਫਿਕਸ ਕਰ ਦਿੱਤਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਡੇ ਮੈਂਬਰ ਵੀ ਕਹਿ ਰਹੇ ਹਨ । ਤੁਸੀਂ ਇੰਨਾ ਨਾ ਟੋਕੋ ਕਿ ਅਸੀਂ ਬੋਲ ਹੀ ਨਾ ਸਕੀਏ ।

**ਮਾਨਯੋਗ ਸਪੀਕਰ :** ਮੈਂ ਇਹ ਤਾਂ ਨਹੀਂ ਕਿਹਾ ਕਿ ਤੁਸੀਂ ਬੋਲ ਹੀ ਨਾ ਸਕੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਆਫਟਰ ਆਲ ਡੈਮੋਕਰੇਸੀ ਹੈ ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਦੋ ਮੁੱਦੇ ਇਨ੍ਹਾਂ ਦੀ ਸਹਿਮਤੀ ਨਾਲ ਰੱਖੇ ਸਨ । ਤੁਸੀਂ ਤਾਂ ਆਏ ਹੀ ਨਹੀਂ ਸੀ । (ਵਿਘਨ) ਸਪੀਕਰ ਸਾਹਿਬ ਨੇ ਕਿਹਾ ਕਿ ਇੱਕ ਹੋਰ ਮੁੱਦਾ ਰੱਖੋ । ਇਹ ਵੀ ਕਿਹਾ ਗਿਆ ਕਿ ਇਹ ਹੋ ਨਹੀਂ ਸਕਦਾ, ਟਾਈਮ ਥੋੜ੍ਹਾ ਹੈ । ਦੋ ਮੁੱਦਿਆਂ ਤੇ ਸਹਿਮਤੀ ਦਿੱਤੀ ਸੀ । ਇਹੋ ਜਿਹੇ ਕੰਮ ਤਾਂ ਤੁਸੀਂ ਕਰਵਾਉਂਦੇ ਰਹੇ ਹੋ । ਐਮਰਜੰਸੀ ਤੁਸੀਂ ਇਸੇ ਵਾਸਤੇ ਅਵਾਜ਼ ਬੰਦ ਕਰਨ ਵਾਸਤੇ ਲਗਾਈ ਸੀ, ਅਸੀਂ ਅਜਿਹਾ ਨਹੀਂ ਕਰ ਸਕਦੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਅਸੀਂ ਸਾਰੇ ਮੂੰਹ ਤੇ ਪੱਟੀਆਂ ਬੰਨ੍ਹ ਲਈਏ ?

**ਸਰਦਾਰ ਕੁਲਜੀਤ ਸਿੰਘ ਨਾਗਰਾ :** ਜੇ ਤੁਸੀਂ ਇੱਥੇ ਬੋਲਣ ਹੀ ਨਹੀਂ ਦੇਣਾ ਤੇ ਫਿਰ ਇੱਥੇ ਕਾਹਦੇ ਵਾਸਤੇ ਤਨਖਾਹਾਂ ਦੇਣ ਲਈ ਰੱਖਿਆ ਹੈ .(ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਜੇ ਕਹੋ ਤਾਂ ਅਸੀਂ ਮੂੰਹ ਤੇ ਪੱਟੀਆਂ ਬੰਨ੍ਹ ਲੈਂਦੇ ਹਾਂ ।

**ਮਾਨਯੋਗ ਸਪੀਕਰ :** ਜਿਹੜੀ ਉਥੇ ਗੱਲ ਡਿਸਕਸ ਹੋ ਗਈ, ਉਥੇ ਫੈਸਲਾ ਹੋ ਗਿਆ ਤੇ ਬਾਕੀ ਜੋ ਕੁਝ ਹੋਰ ਕਹਿਣਾ ਹੈ, ਉਹ ਗਵਰਨਰ ਐਡਰੈਸ ਤੇ ਕਹਿ ਲੈਣਾ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਬਹਿਸ ਦਾ ਰਾਈਟ ਹੈ । ਮੈਨੂੰ ਦੋ ਮਿੰਟ ਤਾਂ ਦਿਓ ।

**ਮਾਨਯੋਗ ਸਪੀਕਰ :** ਟਾਈਮ ਲੈਣ ਦਾ ਇਹ ਮਤਲਬ ਨਹੀਂ ਹੈ ਕਿ ਜਿਹੜੇ ਮਸਲੇ ਆਪਾਂ ਪਹਿਲਾਂ ਡਿਸਕਸ ਕਰ ਚੁੱਕੇ ਹਾਂ, ਉਹ ਫਿਰ ਰਿਪੀਟ ਕੀਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਸੀਂ ਵਾਕ ਆਊਟ ਕਰਕੇ ਆਏ ਹਾਂ । ਅਸੀਂ ਜਵਾਬ ਲੈਣ ਵਾਸਤੇ ਆਏ ਹਾਂ । ਸਰਕਾਰ ਜਵਾਬ ਦੇਵੇ । ਕਿਉਂ ਤੁਸੀਂ ਮੈਜਾਰਿਟੀ ਨਾਲ ਸਾਨੂੰ ਦਬਾਈ ਜਾ ਰਹੇ ਹੋ? 13 ਮੁੱਦੇ ਅਸੀਂ ਦਿੱਤੇ ਸਨ ।

**ਮਾਨਯੋਗ ਸਪੀਕਰ :** ਤਿੰਨ ਤੇ ਆਪਣੀ ਗੱਲ ਹੋਈ ਸੀ ਤੇ ਮੈਂ ਦੋ ਮੁੱਦਿਆਂ ਤੇ ਬਹਿਸ ਲਈ ਸਰਕਾਰ ਨੂੰ ਮਨਾ ਲਿਆ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਦੋ ਘੰਟੇ ਤੁਸੀਂ ਇੱਕ ਦਿਨ ਰੱਖੇ ਹਨ ਤੇ ਦੋ ਘੰਟੇ ਦੂਜੇ ਦਿਨ ਰੱਖੇ ਹਨ।

**ਮਾਨਯੋਗ ਸਪੀਕਰ :** ਗਿਆਰਾਂ ਮੁੱਦਿਆਂ ਤੇ ਬਹਿਸ ਨਹੀਂ ਹੋ ਸਕਦੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਾਰ ਘੰਟਿਆਂ ਵਿੱਚ ਪੰਜਾਬ ਦੇ ਮਸਲਿਆਂ ਤੇ ਬਹਿਸ ਕਿਵੇਂ ਹੋ ਜਾਵੇਗੀ?

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਬੋਲ ਲੈਣਾ । (ਵਿਘਨ)

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਹੱਥ ਵਿੱਚ ਕਾਗਜ਼ ਲਹਿਰਾ ਰਹੇ ਸਨ ਪਰ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।"

***ਪ੍ਰਸਤਾਵ ਪ੍ਰਵਾਨ ਹੋਇਆ ।***

---

## PRESENTATION OF THE REPORT OF THE COMMITTEE OF PRIVILEGES

**ਮਾਨਯੋਗ ਸਪੀਕਰ :** ਰਿਪੋਰਟ ਪੇਸ਼ ਕਰਨਾ । ਸ਼੍ਰੀ ਦੀਪ ਮਲਹੋਤਰਾ, ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸ਼੍ਰੀ ਦੀਪ ਮਲਹੋਤਰਾ) :** ਸ਼੍ਰੀਮਾਨ ਜੀ ਮੈਂ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਸਬੰਧੀ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਕਾਜ ਮੰਤਰੀ, ਪੰਜਾਬ ਵੱਲੋਂ ਸ਼੍ਰੀ ਸੁਨੀਲ ਜਾਖੜ, ਐਮ. ਐਲ. ਏ. ਅਤੇ ਉਸ ਸਮੇਂ ਦੇ ਵਿਰੋਧੀ ਧਿਰ ਦੇ ਨੇਤਾ ਦੇ ਵਿਰੁੱਧ ਸਦਨ ਦੀ ਬਰੀਚ ਆਫ ਪ੍ਰਿਵਿਲੇਜ ਐਂਡ

ਬਰੀਚ ਆਫ ਸਿਕਿਓਰਟੀ ਦੇ ਉਠਾਏ ਗਏ ਮਾਮਲੇ ਤੇ ਸੱਤਵੀਂ ਮੁਢਲੀ ਰਿਪੋਰਟ ਪੇਸ਼ ਕਰਦਾ ਹਾਂ।

-----

## PAPERS RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ :** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਦੇ ਲੜੀ ਨੰ: IV ਅਧੀਨ ਲੜੀ ਨੰ: 1 ਤੋਂ 3 ਤੱਕ ਵਰਣਿਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਆਰਡੀਨੈਂਸ, 2015 (2015 ਦਾ ਪੰਜਾਬ ਆਰਡੀਨੈਂਸ ਨੰ: 7 ) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) (ਪਹਿਲੀ ਸੋਧਨਾ) ਵਿਨਿਯਮਨ, 2010 ;

   ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਪਹਿਲੀ ਸੋਧਨਾ) ਵਿਨਿਯਮਨ, 2010;

   iii) ਪੰਜਾਬ ਰਾਜ ਗ੍ਰਿਡ ਕੋਡ (ਪਹਿਲੀ ਸੋਧਨਾ), 2010;

   iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਤੀਜੀ ਸੋਧਨਾ) ਵਿਨਿਯਮਨ, 2010;

   v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) ਵਿਨਿਯਮਨ, 2011 ;

[ ਸੰਸਦੀ ਮਾਮਲੇ ਮੰਤਰੀ ]

vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) ਵਿਨਿਯਮਨ, 2011;

vii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫੀਸ) (ਦੂਜੀ ਸੋਧਨਾ) ਵਿਨਿਯਮਨ, 2011 ;

viii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

ix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ)(ਤੀਜੀ ਸੋਧਨਾ) ਵਿਨਿਯਮਨ, 2011;

x) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਦੂਜੀ ਸੋਧਨਾ) ਵਿਨਿਯਮਨ, 2011;

xi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਡੀਮਾਂਡ ਸਾਈਡ ਮੈਨੇਜਮੈਂਟ) ਵਿਨਿਯਮਨ, 2012;

xii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕ੍ਰਿਆ ਵਿਚ ਸੋਧਨਾਵਾਂ ਸਬੰਧੀ;

xiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2012;

xiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਦੂਜੀ ਸੋਧਨਾ) ਵਿਨਿਯਮਨ, 2012;

xv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਤੀਜੀ ਸੋਧਨਾ) ਵਿਨਿਯਮਨ, 2012;

xvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਸਲਾਹਕਾਰਾਂ ਦੀ ਵਿਵਸਥਾ) ਵਿਨਿਯਮਨ, 2012 ;

xvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕ੍ਰਿਆ ਵਿਚ ਸੋਧਨਾ ਸਬੰਧੀ ਅਤੇ ਮਿਤੀ 2.12.2012 ਦੇ ਨੋਟੀਫੀਕੇਸ਼ਨ ਨੰ: 61 ਰਾਹੀਂ ਅਧਿਸੂਚਿਤ ਇਸਦੇ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕਿਆ ਅਤੇ ਮਿਤੀ 30-3-2012 ਦੇ ਨੋਟੀਫਿਕੇਸ਼ਨ ਨੰ: 66 ਰਾਹੀਂ ਸੋਧਨਾ ਸਬੰਧੀ ;

xviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ), ਦੂਜੀ ਸੋਧਨਾ, ਵਿਨਿਯਮਨ, 2012;

xix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲਾਇਸੈਂਸੀ ਦੁਆਰਾ ਬਿਜਲੀ ਦੀ ਖਰੀਦ ਅਤੇ ਪ੍ਰਾਪਤੀ ਦੀ ਪ੍ਰਕ੍ਰਿਆ) ਵਿਨਿਯਮਨ, 2012;

xx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਚੌਥੀ ਸੋਧਨਾ) ਵਿਨਿਯਮਨ, 2012;

xxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012;

xxii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2013,

xxiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਤੀਜੀ ਸੋਧਨਾ) ਵਿਨਿਯਮਨ, 2013;

xxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ ) (ਚੌਥੀ ਸੋਧਨਾ) ਵਿਨਿਯਮਨ, 2013;

xxv) ਪੰਜਾਬ ਰਾਜ ਬਿਜਲੀ ਰੈਗੂਲੇਸ਼ਨ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 37.2 (ੲ)(ਜ) ਵਿਚ ਦਿੱਤੇ ਅਨੁਸਾਰ ਪੰਜਾਬ ਰਾਜ ਬਿਜਲੀ ਕਾਰਪੋਰੇਸ਼ਨ ਲਿਮਟਿਡ (ਪੀ.ਐਸ.ਪੀ. ਸੀ.ਐਲ) ਦੇ ਅਧਿਕਾਰੀ ਨਿਯੁਕਤ ਕਰਨ/ ਕਾਰਜਾਂ ਨੂੰ ਨਿਭਾਉਣ ਲਈ ਲਾਇਸੈਂਸੀ ਦੇ ਅਥਾਰਟੀ ਵਜੋਂ ਕੰਮ ਕਰਨ ਸਬੰਧੀ;

xxvi) ਮਿਤੀ 21.6.2013 ਦੇ ਨੋਟੀਫੀਕੇਸ਼ਨ ਨੰ: ਪੀ.ਐਸ.ਈ.ਆਰ.ਸੀ / ਸਕੱਤਰ/ ਰਜਿ:82 ਦੇ ਕ੍ਰਮ ਨੰ: 3 ਵਿਚ ਸ਼ਾਮਲ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (ਚੌਥੀ ਸੋਧਨਾ) ਵਿਨਿਯਮਨ, 2013 ਦੇ ਵਿਨਿਯਮਨ 21.2 ਦੀ ਉਪ ਕਲਾਜ (ੲ) ਨੂੰ ਸੋਧਨ ਦੀ ਪ੍ਰਕ੍ਰਿਆ ਨੂੰ ਅਗਲੇਰੇ ਹੁਕਮਾਂ ਤੱਕ ਰੋਕਣ ਸਬੰਧੀ ;

xxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2013 ;

xxviii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਹਨਾਂ ਨੂੰ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) ;

xxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪੰਜਵੀਂ ਸੋਧਨਾ) ਵਿਨਿਯਮਨ, 2013;

xxx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (5ਵੀਂ ਸੋਧਨਾ) ਵਿਨਿਯਮਨ, 2013;

xxxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ ) ਵਿਨਿਯਮਨ, 2007 ਦੇ ਵਿਨਿਯਮਨ 4.1 ਦੇ ਉਪਬੰਧਾਂ ਦੇ ਅਨੁਸਾਰ ਸਪਲਾਈ ਕੋਡ ਸਮੀਖਿਆ ਪੈਨਲ ਦੇ ਗਠਨ ਸਬੰਧੀ;

xxxii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਚੌਥੀ ਸੋਧਨਾ) ਵਿਨਿਯਮਨ, 2014;

xxxiii) ਪੰਜਾਬ ਬਿਜਲੀ, ਲੋਕਪਾਲ ਦੀ ਨਿਯੁਕਤੀ ਸਬੰਧੀ ;

xxxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਉਤਪਾਦਨ, ਟਰਾਂਸਮਿਸ਼ਨ, ਬਿਲਿੰਗ ਅਤੇ ਰੀਟੇਲ ਸਪਲਾਈ ਨਾਲ ਸਬੰਧਤ ਟੈਰਿਫ ਦੀਆਂ ਸ਼ਰਤਾਂ) ਵਿਨਿਯਮਨ, 2014;

xxxv) ਰਾਜ ਸਲਾਹਕਾਰ ਕਮੇਟੀ, 2014 ਦੇ ਗਠਨ ਸਬੰਧੀ ;

xxxvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਚੌਥੀ ਸੋਧਨਾ)ਵਿਨਿਯਮਨ, 2014;

xxxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2014, ਘੱਟ ਸਪਲਾਈ ਕੋਡ, 2014;

[ ਸੰਸਦੀ ਮਾਮਲੇ ਮੰਤਰੀ ]

xxxviii) ਸਪਲਾਈ ਕੋਡ ਰਿਵਿਊ ਪੈਨਲ ਦੇ ਗਠਨ ਸਬੰਧੀ ;

xxxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਸਲਾਹਕਾਰ ਕਮੇਟੀ) (ਪਹਿਲੀ ਸੋਧਨਾ)ਵਿਨਿਯਮਨ, 2015;

xl) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਇਸਦੀ ਪਾਲਣਾ) (ਪਹਿਲੀ ਸੋਧਨਾ) ਵਿਨਿਯਮਨ,2015;

xli) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨੈਟ ਮੀਟਰਿੰਗ ਦੇ ਆਧਾਰ ਤੇ ਗਰਿਡ ਇੰਟਰਐਕਟਿਵ, ਰੂਫ ਟੌਪ ਸੋਲਰ ਫੋਟੋ ਵੋਲਟੇਕ ਸਿਸਟਮਜ਼, ਵਿਨਿਯਮਨ, 2015;

xlii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ(ਉਤਪਾਦਨ,ਟਰਾਂਸਮਿਸ਼ਨ, ਬਿਲਿੰਗ ਅਤੇ ਰੀਟੇਲ ਸਪਲਾਈ ਨਾਲ ਸਬੰਧਤ ਟੈਰਿਫ ਦੀਆਂ ਸ਼ਰਤਾਂ) ਵਿਨਿਯਮਨ, 2014 ਦੇ ਲਾਗੂ ਹੋਣ ਦੀ ਮਿਤੀ, ਪਹਿਲਾ ਕੰਟ੍ਰੋਲ ਸਮਾਂ ਅਤੇ ਲਾਗੂ ਹੋਣ ਦੀ ਮਿਤੀ ਸਬੰਧੀ ;

xliii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015; ਅਤੇ

xliv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2015;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

3. i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਚੌਥੀ ਸੋਧਨਾ) ਵਿਨਿਯਮਨ, 2015;

ii) ਰਾਜ ਸਲਾਹਕਾਰ ਕਮੇਟੀ, 2015 ਦੇ ਗਠਨ ਸਬੰਧੀ ;

iii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) ਪਹਿਲੀ ਸੋਧਨਾ, 2015;

iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015; ਅਤੇ

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਰਮਚਾਰੀਆਂ ਦੀ ਨਿਯੁਕਤੀ ਅਤੇ ਸੇਵਾ ਸ਼ਰਤਾਂ) ਵਿਨਿਯਮਨ, 2015 ;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

-----

**ਮਾਨਯੋਗ ਸਪੀਕਰ :** ਅਗਲੀ ਆਈਟਮ, ਸਰਕਾਰੀ ਮਤਾ । ਮਾਨਯੋਗ ਮੁੱਖ ਮੰਤਰੀ ਜੀ ਮਤਾ ਪੇਸ਼ ਕਰਨ। (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਹਰ ਵਾਰੀ ਟਾਈਮ ਵਧਾ ਲਿਆ ਜਾਂਦਾ ਹੈ । ਤੁਸੀਂ ਤਲਵਾਰ ਕਿਉਂ ਲਟਕਾਈ ਹੋਈ ਹੈ ? ਇਨ੍ਹਾਂ ਨੂੰ ਕਹੋ ਕਿ ਜੋ ਸਾਡੇ ਮੈਂਬਰ ਦੇ ਖਿਲਾਫ ਕਰਨਾ ਹੈ, ਕਰ ਲਓ ।

**ਮਾਨਯੋਗ ਸਪੀਕਰ :** ਕਿਸ ਸਬੰਧ ਵਿੱਚ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜਿਹੜੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਰੱਖੀ ਹੈ । ਇਹ ਕੀ ਤਰੀਕਾ ਹੈ ? ਇਹ ਕਿਹੜੀ ਡਰਾਮੇਬਾਜ਼ੀ ਹੈ ।

**ਮਾਨਯੋਗ ਸਪੀਕਰ :** ਕਿਹੜਾ ਟਾਈਮ ਵਧਾਉਣ ਦੀ ਗੱਲ ਕਰਦੇ ਹੋ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜਾਖੜ ਸਾਹਿਬ ਨੇ ਐਸਾ ਕੀ ਕਰ ਦਿੱਤਾ ? ਪ੍ਰੈਸ਼ਰ ਦੀ ਰਾਜਨੀਤੀ ਕਿੰਨੀ ਦੇਰ ਤੱਕ ਚਲੇਗੀ । ਇੱਕ ਵਿਰੋਧੀ ਧਿਰ ਦਾ ਨੇਤਾ ਹੋਵੇ । ਤੁਹਾਨੂੰ ਕੀ ਚਾਹੀਦਾ ਹੈ ?

**ਮਾਨਯੋਗ ਸਪੀਕਰ :** ਕਮੇਟੀ ਅਪੁਆਇੰਟ ਕੀਤੀ ਹੈ । ਉਸ ਨੇ ਹੀ ਕਰਨਾ ਹੈ । (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਨ੍ਹਾਂ ਨੂੰ ਕੀ ਚਾਹੀਦਾ ਹੈ ? ਮੈਂ ਸਬੂਤ ਦਿੰਦਾ ਹਾਂ ਜਿਹੜੇ ਇਨ੍ਹਾਂ ਨੂੰ ਚਾਹੀਦੇ ਹਨ ।

**ਮਾਨਯੋਗ ਸਪੀਕਰ :** ਇਹ ਕਮੇਟੀ ਕੋਲ ਮੈਟਰ ਹੈ, you cannot question. ਆਪਾਂ ਕੁਐਸਚਨ ਨਹੀਂ ਕਰ ਸਕਦੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਸਾਡੇ ਮੈਂਬਰ ਨੂੰ ਕੱਢੋ ਬਾਹਰ? ਤੁਸੀਂ ਮਹਾਰਾਜਾ ਸਾਹਿਬ ਨੂੰ ਕੱਢਿਆ ਸੀ, ਤੁਹਾਡਾ ਕੀ ਬਣਿਆ .....

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਆਪਾਂ ਕੁਐਸਚਨ ਨਹੀਂ ਕਰ ਸਕਦੇ।

**ਸਰਾਦਰ ਚਰਨਜੀਤ ਸਿੰਘ ਚੰਨੀ :** ਤੁਸੀਂ ਕੈਪਟਨ ਅਮਰਿੰਦਰ ਸਿੰਘ ਨੂੰ ਕੱਢਿਆ ਸੀ, ਸੁਪਰੀਮ ਕੋਰਟ ਨੇ ਝਾੜਾਂ ਪਾ ਕੇ ਮੋੜੇ। ਤੁਸੀਂ ਸਾਡੇ ਮੈਂਬਰ ਤੇ ਬਿਨਾਂ ਮਤਲਬ ਤੋਂ ਪਰੈਸ਼ਰ .....

**Mr. Speaker :** Captain Amrinder Singh is not a Member of the House. ਇਸ ਕਰਕੇ ਤੁਸੀਂ ਬੈਠ ਜਾਉ। ਕਮੇਟੀ ਦੀਆਂ ਪਰੋਸੀਡਿੰਗਜ਼ ਬਾਰੇ you cannot say anything. No. ਨਹੀਂ ਜੀ। ਹਾਂ ਜੀ, ਮੁੱਖ ਮੰਤਰੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਸਲਾ ਕੀ ਸੀ ਕਿ ਇੱਕ ਦਲਿਤ ਬੱਚੀ ਨੂੰ ਲੈ ਕੇ ਆਏ ਸੀ...(ਵਿਘਨ).... **

**Mr. Speaker :** Not to be recorded.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, **

**Mr. Speaker :** Not to be recorded. ਸੀ.ਐਮ. ਖੜ੍ਹੇ ਹਨ। ਨਾਗਰਾ ਜੀ, please sit down. ਮੈਂ ਇੱਕ ਹੋਰ ਸਾਰੇ ਮੈਂਬਰਾਂ ਨੂੰ ਬੇਨਤੀ ਕਰ ਦੇਵਾਂ ਕਿ ਜਦੋਂ ਮੈਂ ਇੱਕ ਵਾਰੀ ਕਿਸੇ ਦਾ ਨਾਮ ਲੈਂਦਾ ਹਾਂ ਤਾਂ ਉਸ ਨੂੰ ਬੈਠ ਜਾਣਾ ਚਾਹੀਦਾ ਹੈ ਅਤੇ ਜੇ ਮੈਂ ਰਿਪੀਟ ਕਰਦਾ ਹਾਂ he should automatically vacate the seat. ਇਸ ਕਰਕੇ ਇਸ ਨੂੰ ਥੋੜ੍ਹਾ ਜਿਹਾ ਸਮਝਣ ਦੀ ਕੋਸ਼ਿਸ਼ ਕਰੋ।

** Expunged/Not recorded as ordered by the Chair.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ ....

## OFFICIAL RESOLUTION REGARDING SYL CANAL

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਇੱਕ ਮਿੰਟ, ਮੈਨੂੰ ਗੱਲ ਤਾਂ ਕਰ ਲੈਣ ਦਿਓ। ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ, ਰਿਣੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਇੱਕ ਅਹਿਮ ਮੁੱਦੇ ਉਤੇ ਰੈਜ਼ੋਲਿਊਸ਼ਨ ਲਿਆਉਣ ਲਈ ਇਜਾਜ਼ਤ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਪੰਜਾਬ ਵਿਧਾਨ ਸਭਾ ਦੇ ਪਵਿੱਤਰ ਸਦਨ ਵਿੱਚ ਪੰਜਾਬ ਦੇ ਵਰਤਮਾਨ ਅਤੇ ਭਵਿੱਖ ਨਾਲ ਸਬੰਧਤ ਬੇਹੱਦ, ਅਹਿਮ, ਗੰਭੀਰ ਅਤੇ ਨਾਜ਼ੁਕ ਮੁੱਦੇ ਉਤੇ ਇੱਕ ਮਤਾ ਸਰਬਸੰਮਤੀ ਨਾਲ ਪਾਸ ਕਰਨ ਦਾ ਪ੍ਰਸਤਾਵ ਕਰਦਾ ਹਾਂ –

> "ਕਿ ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਦਰਿਆਈ ਪਾਣੀ ਇਸ ਦੀ ਜਿੰਦ-ਜਾਨ ਹਨ। ਪਰ ਦੇਸ਼ ਦੇ ਬਟਵਾਰੇ ਤੋਂ ਬਾਅਦ, ਇਸ ਬੇਹੱਦ ਅਹਿਮ ਅਤੇ ਗੰਭੀਰ ਮੁੱਦੇ ਉਤੇ ਪੰਜਾਬ ਨਾਲ ਲਗਾਤਾਰ ਧੱਕਾ ਤੇ ਬੇਇਨਸਾਫੀ ਹੁੰਦੀ ਆਈ ਹੈ। ਰਿਪੇਰੀਅਨ ਸਿਧਾਂਤ ਅਨੁਸਾਰ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਦਾ ਮੁਕੰਮਲ ਹੱਕ ਬਣਦਾ ਹੈ। ਇਸ ਦੇ ਬਾਵਜੂਦ, ਸ਼ੁਰੂ ਤੋਂ ਹੀ ਅਲੱਗ-ਅਲੱਗ ਸਮਝੌਤਿਆਂ ਅਤੇ ਫੈਸਲਿਆਂ ਰਾਹੀਂ ਪੰਜਾਬ ਦੇ ਇਸ ਹੱਕ ਉਤੇ ਦਿਨ-ਦਿਹਾੜੇ ਡਾਕਾ ਮਾਰਿਆ ਜਾਂਦਾ ਰਿਹਾ ਹੈ। ਦਰਿਆਈ ਪਾਣੀਆਂ ਦੇ ਮਾਲਕ ਹੋਣ ਦੇ ਬਾਵਜੂਦ ਪੰਜਾਬ ਦੇ ਕਿਸਾਨਾਂ ਨੂੰ ਖੇਤੀ ਸਬੰਧੀ ਆਪਣੀ ਲੋੜਾਂ ਲਈ 73 ਫੀਸਦੀ ਪਾਣੀ ਟਿਊਬਵੈਲਾਂ ਰਾਹੀਂ ਹਾਸਿਲ ਕਰਨਾ ਪੈਂਦਾ ਹੈ, ਜਿਸ ਕਾਰਨ ਧਰਤੀ ਤੋਂ ਹੇਠਲੇ ਪਾਣੀ ਦੀ ਸਤ੍ਹਾ ਬੇਹੱਦ ਤੇਜ਼ੀ ਨਾਲ ਥੱਲੇ ਡਿਗਦੀ ਜਾ ਰਹੀ ਹੈ। ਸਥਿਤੀ ਇੱਕ ਭਿਆਨਕ ਮੋੜ ਤੇ ਆ ਪਹੁੰਚੀ ਹੈ ਅਤੇ ਇਸ ਬੇਇਨਸਾਫੀ ਨੂੰ ਬਰਦਾਸ਼ਤ ਕਰਨਾ ਪੰਜਾਬ ਅਤੇ ਪੰਜਾਬੀਆਂ ਦੀ ਮੌਤ ਦੇ ਵਾਰੰਟ ਉਤੇ ਦਸਤਖਤ ਕਰਨ ਦੇ ਬਰਾਬਰ ਹੋਵੇਗਾ। ਪੰਜਾਬ ਕੋਲ ਕਿਸੇ ਨੂੰ ਦੇਣ ਲਈ ਪਾਣੀ ਦਾ ਇੱਕ ਤੁਪਕਾ ਵੀ ਨਹੀਂ ਹੈ। ਇਹ ਸਦਨ ਸਰਬਸੰਮਤੀ ਨਾਲ ਸੰਕਲਪ ਕਰਦਾ ਹੈ ਕਿ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਵਿਰੁੱਧ ਬੇਇਨਸਾਫੀ ਵਾਲਾ ਕੋਈ ਵੀ ਫੈਸਲਾ ਮਨਜ਼ੂਰ ਨਹੀਂ ਕੀਤਾ ਜਾਵੇਗਾ। ਦੇਸ਼ ਅਤੇ ਦੁਨੀਆਂ ਵਿੱਚ ਪ੍ਰਵਾਨਿਤ ਰਿਪੇਰੀਅਨ

[ ਮੁੱਖ ਮੰਤਰੀ ]

ਕਾਨੂੰਨ ਦੀ ਉਲੰਘਣਾ ਕਰਕੇ ਰਾਵੀ-ਬਿਆਸ ਦੇ ਪਾਣੀ ਪੰਜਾਬ ਤੋਂ ਖੋਹਣ ਲਈ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਦਾ ਫੈਸਲਾ ਜਬਰਨ ਪੰਜਾਬੀਆਂ ਉਤੇ ਠੋਸਣ ਦੇ ਯਤਨਾਂ ਨੂੰ ਕਤਈ ਬਰਦਾਸ਼ਤ ਨਹੀਂ ਕੀਤਾ ਜਾਏਗਾ। ਇਹ ਸਦਨ ਸਰਬਸੰਮਤੀ ਨਾਲ ਇਹ ਸੰਕਲਪ ਵੀ ਕਰਦਾ ਹੈ ਕਿ ਸਮੂਹ ਪੰਜਾਬੀ ਅਤੇ ਸਮੂਹ ਸਿਆਸੀ ਪਾਰਟੀਆਂ ਹਰ ਤਰ੍ਹਾਂ ਦੇ ਆਪਸੀ ਵਖਰੇਵਿਆਂ ਤੋਂ ਉਪਰ ਉਠ ਕੇ ਇਸ ਮੁੱਦੇ ਉਤੇ ਇੱਕ ਮੱਤ ਇੱਕ ਜ਼ੁਬਾਨ ਹੋ ਕੇ ਪੰਜਾਬੀਆਂ ਦੇ ਹਿਤਾਂ ਦੀ ਰਖਵਾਲੀ ਕਰਨਗੀਆਂ।''

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

''ਕਿ ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਦਰਿਆਈ ਪਾਣੀ ਇਸ ਦੀ ਜਿੰਦ-ਜਾਨ ਹਨ। ਪਰ ਦੇਸ਼ ਦੇ ਬਟਵਾਰੇ ਤੋਂ ਬਾਅਦ, ਇਸ ਬੇਹੱਦ ਅਹਿਮ ਅਤੇ ਗੰਭੀਰ ਮੁੱਦੇ ਉਤੇ ਪੰਜਾਬ ਨਾਲ ਲਗਾਤਾਰ ਧੱਕਾ ਤੇ ਬੇਇਨਸਾਫੀ ਹੁੰਦੀ ਆਈ ਹੈ। ਰਿਪੇਰੀਅਨ ਸਿਧਾਂਤ ਅਨੁਸਾਰ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਦਾ ਮੁਕੰਮਲ ਹੱਕ ਬਣਦਾ ਹੈ। ਇਸ ਦੇ ਬਾਵਜੂਦ, ਸ਼ੁਰੂ ਤੋਂ ਹੀ ਅਲੱਗ-ਅਲੱਗ ਸਮਝੌਤਿਆਂ ਅਤੇ ਫੈਸਲਿਆਂ ਰਾਹੀਂ ਪੰਜਾਬ ਦੇ ਇਸ ਹੱਕ ਉਤੇ ਦਿਨ-ਦਿਹਾੜੇ ਡਾਕਾ ਮਾਰਿਆ ਜਾਂਦਾ ਰਿਹਾ ਹੈ। ਦਰਿਆਈ ਪਾਣੀਆਂ ਦੇ ਮਾਲਕ ਹੋਣ ਦੇ ਬਾਵਜੂਦ ਪੰਜਾਬ ਦੇ ਕਿਸਾਨਾਂ ਨੂੰ ਖੇਤੀ ਸਬੰਧੀ ਆਪਣੀ ਲੋੜਾਂ ਲਈ 73 ਫੀਸਦੀ ਪਾਣੀ ਟਿਊਬਵੈਲਾਂ ਰਾਹੀਂ ਹਾਸਿਲ ਕਰਨਾ ਪੈਂਦਾ ਹੈ, ਜਿਸ ਕਾਰਨ ਧਰਤੀ ਤੋਂ ਹੇਠਲੇ ਪਾਣੀ ਦੀ ਸਤ੍ਹਾ ਬੇਹੱਦ ਤੇਜ਼ੀ ਨਾਲ ਥੱਲੇ ਡਿਗਦੀ ਜਾ ਰਹੀ ਹੈ। ਸਥਿਤੀ ਇੱਕ ਭਿਆਨਕ ਮੋੜ ਤੇ ਆ ਪਹੁੰਚੀ ਹੈ ਅਤੇ ਇਸ ਬੇਇਨਸਾਫੀ ਨੂੰ ਬਰਦਾਸ਼ਤ ਕਰਨਾ ਪੰਜਾਬ ਅਤੇ ਪੰਜਾਬੀਆਂ ਦੀ ਮੌਤ ਦੇ ਵਾਰੰਟ ਉਤੇ ਦਸਤਖਤ ਕਰਨ ਦੇ ਬਰਾਬਰ ਹੋਵੇਗਾ। ਪੰਜਾਬ ਕੋਲ ਕਿਸੇ ਨੂੰ ਦੇਣ ਲਈ ਪਾਣੀ ਦਾ ਇੱਕ ਤੁਪਕਾ ਵੀ ਨਹੀਂ ਹੈ। ਇਹ ਸਦਨ ਸਰਬਸੰਮਤੀ ਨਾਲ ਸੰਕਲਪ ਕਰਦਾ ਹੈ ਕਿ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਵਿਰੁੱਧ ਬੇਇਨਸਾਫੀ ਵਾਲਾ ਕੋਈ ਵੀ ਫੈਸਲਾ ਮਨਜ਼ੂਰ ਨਹੀਂ ਕੀਤਾ ਜਾਵੇਗਾ। ਦੇਸ਼ ਅਤੇ ਦੁਨੀਆਂ ਵਿੱਚ ਪ੍ਰਵਾਨਿਤ ਰਿਪੇਰੀਅਨ

ਕਾਨੂੰਨ ਦੀ ਉਲੰਘਣਾ ਕਰਕੇ ਰਾਵੀ-ਬਿਆਸ ਦੇ ਪਾਣੀ ਪੰਜਾਬ ਤੋਂ ਖੋਹਣ ਲਈ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਦਾ ਫੈਸਲਾ ਜਬਰਨ ਪੰਜਾਬੀਆਂ ਉਤੇ ਠੋਸਣ ਦੇ ਯਤਨਾਂ ਨੂੰ ਕਤਈ ਬਰਦਾਸ਼ਤ ਨਹੀਂ ਕੀਤਾ ਜਾਏਗਾ। ਇਹ ਸਦਨ ਸਰਬਸੰਮਤੀ ਨਾਲ ਇਹ ਸੰਕਲਪ ਵੀ ਕਰਦਾ ਹੈ ਕਿ ਸਮੂਹ ਪੰਜਾਬੀ ਅਤੇ ਸਮੂਹ ਸਿਆਸੀ ਪਾਰਟੀਆਂ ਹਰ ਤਰ੍ਹਾਂ ਦੇ ਆਪਸੀ ਵਖਰੇਵਿਆਂ ਤੋਂ ਉਪਰ ਉਠ ਕੇ ਇਸ ਮੁੱਦੇ ਉਤੇ ਇੱਕ ਮੱਤ ਇੱਕ ਜ਼ੁਬਾਨ ਹੋ ਕੇ ਪੰਜਾਬੀਆਂ ਦੇ ਹਿਤਾਂ ਦੀ ਰਖਵਾਲੀ ਕਰਨਗੀਆਂ।"

ਹਾਂ ਜੀ, ਬਹਿਸ, ਸੀ.ਐਮ.ਸਾਹਿਬ ਜੀ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈ...

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪਹਿਲਾਂ ਮੈਂ ਇੱਕ ਅਮੈਂਡਮੈਂਟ ਲੈ ਕੇ ਆਇਆ ਹਾਂ ਜੀ..

**ਮਾਨਯੋਗ ਸਪੀਕਰ:** ਉਹ ਤੁਹਾਡੀ ਅਮੈਂਡਮੈਂਟ ਦਾ ਨੋਟਿਸ ਮੈਨੂੰ ਆਇਆ ਹੈ...

**ਸਰਦਾਰ ਚਰਨਜੀਤ ਸਿੰਘ ਚੰਨੀ:** ਵੇਖੋ, ਰੂਲ 156 ਦੇ ਤਹਿਤ ਪਹਿਲਾਂ ਮੈਨੂੰ ਅਮੈਂਡਮੈਂਟ ਪੜ੍ਹਨ ਦਾ ਮੌਕਾ ਦਿਉ ਜੀ ਫਿਰ ਤੁਸੀਂ ਡਿਸਾਈਡ ਕਰ ਦੇਣਾ।

**ਮਾਨਯੋਗ ਸਪੀਕਰ:** ਨਹੀਂ, ਹੁਣ ਉਸ ਦੀ ਲੋੜ ਨਹੀਂ ਹੈ ਉਹ I have rejected it.

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਨੂੰ ਦੱਸਣ ਤਾਂ ਦਿਉ ਜੀ। ਫਿਰ ਤੁਸੀਂ ਮੇਰੀ ਅਮੈਂਡਮੈਂਟ ਪੜ੍ਹ ਕੇ ਸੁਣਾ ਦਿਉ ਕਿ ਮੇਰੀ ਅਮੈਂਡਮੈਂਟ ਕੀ ਹੈ...

**ਮਾਨਯੋਗ ਸਪੀਕਰ:** ਨਹੀਂ, ਉਹ ਰਿਜੈਕਟ ਹੋ ਗਈ ਹੈ that you cannot move.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਸੀਂ ਪੜ੍ਹ ਕੇ ਸੁਣਾ ਦਿਉ ਤਾਂ ਹੀ ਰਿਜੈਕਟ ਕਰੋਗੇ।

**ਮਾਨਯੋਗ ਸਪੀਕਰ :** ਜਦ ਰਿਜੈਕਟ ਹੋ ਗਈ, ਮੈਂ ਰਿਜੈਕਟ ਕਰ ਦਿੱਤੀ ਹੈ that is under my purview. ਇਹ ਨਹੀਂ, ਜੋ ਮੈਂ ਰਿਜੈਕਟ ਕਰ ਦਿੱਤਾ that you cannot move in the House. Please listen and understand, ਤੁਸੀਂ ਰੂਲ ਪੜ੍ਹ ਲਵੋ। ਮੈਂ according to Rules ਰਿਜੈਕਟ ਕੀਤੀ ਹੈ..

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੇਰੀ ਅਮੈਂਡਮੈਂਟ ਪੜ੍ਹੋ, ਤੁਸੀਂ ਫਿਰ ਬੋਲ ਕੇ ਰਿਜੈਕਟ ਕਰ ਦਿਉ।

**ਮਾਨਯੋਗ ਸਪੀਕਰ :** ਮੈਂ ਪੜ੍ਹ ਕੇ ਰਿਜੈਕਟ ਕੀਤੀ ਹੈ, ਮੈਂ ਦੋ ਵਾਰੀ ਪੜ੍ਹ ਕੇ ਰਿਜੈਕਟ ਕੀਤੀ ਹੈ ...

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਵਿਧਾਨ ਸਭਾ, ਸਦਨ ਨੂੰ ਤਾਂ ਦੱਸੋ ਕਿ ਮੇਰੀ ਅਮੈਂਡਮੈਂਟ ਕੀ ਹੈ?

**Mr. Speaker:** You cannot move that.

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਸਦਨ ਨੂੰ ਤਾਂ ਦੱਸੋ ਕਿ ਮੈਂ ਲਿਆਂਦਾ ਕੀ ਹੈ...

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਕੀ ਤਰੀਕਾ ਹੋਇਆ ਜੀ..

**ਮਾਨਯੋਗ ਸਪੀਕਰ:** ਮੈਂ ਸਾਰਾ ਪੜ੍ਹ ਕੇ ਫਿਰ ਰਿਜੈਕਟ ਕੀਤੀ ਹੈ..

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਸਦਨ ਨੂੰ ਦੱਸੋ ਕਿ ਮੈਂ ਲਿਆਂਦਾ ਕੀ ਹੈ, ਫਿਰ ਇਹ ਹੈ ਕਿ ਲੀਡਰ ਆਫ ਦਿ ਹਾਊਸ ਪਹਿਲਾਂ ਬੋਲਣਗੇ ਬਾਕੀ ਫਿਰ ਅਸੀਂ ਕਦੋਂ ਬੋਲਾਂਗੇ ।

**ਮਾਨਯੋਗ ਸਪੀਕਰ:** ਇਹ ਜ਼ਰੂਰੀ ਨਹੀਂ ਹੈ ਕਿ ਮੈਂ ਦੱਸਾਂ ਕਿ ਮੇਰੇ ਕੋਲ ਇਹ ਨੋਟਿਸ ਆਇਆ ਹੈ, ਇਹ ਇਸ ਤਰ੍ਹਾਂ ਹੈ, ਇਹ ਜ਼ਰੂਰੀ ਨਹੀਂ ਹੈ this is not compulsory.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਸਾਡੇ ਤੇ ਉਧਰੋਂ ਮੈਂਬਰ ਸਾਹਿਬਾਨ ਬੋਲਣ ਫਿਰ ਲੀਡਰ ਆਫ ਦਿ ਹਾਊਸ ਬੋਲਣ।

**ਮਾਨਯੋਗ ਸਪੀਕਰ:** ਤੁਹਾਨੂੰ ਟਾਈਮ ਦਿੱਤਾ ਜਾਵੇਗਾ, ਉਹ ਤਾਂ ਹੁਣ ਤੁਹਾਨੂੰ ਮੌਕਾ ਦੇਣਾ ਹੀ ਦੇਣਾ ਹੈ, ਮੈਂ ਇਹ ਬਹਿਸ ਕਾਹਦੇ ਲਈ ਰੱਖੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਲੀਡਰ ਆਫ ਦਿ ਹਾਊਸ ਬਾਅਦ ਵਿੱਚ ਸਾਰੀ ਗੱਲ ਦਾ ਜਵਾਬ ਦੇਣ। ਪਹਿਲਾਂ ਸਾਡੇ ਮੈਂਬਰਾਂ ਨੂੰ ਬੋਲਣ ਦਿੱਤਾ ਜਾਵੇ । (ਵਿਘਨ) (ਸ਼ੋਰ) ਇਹ ਕਿਹੜੀ ਗੱਲ ਹੋਈ।

**ਮਾਨਯੋਗ ਸਪੀਕਰ:** ਤੁਹਾਡਾ ਜਿਹੜਾ ਟਾਈਮ ਹੈ ਉਸ ਬਾਰੇ ਮੈਂ ਤੁਹਾਨੂੰ

ਦੱਸ ਦਿੰਦਾ ਹਾਂ। ਦੋ ਘੰਟੇ ਟੋਟਲ ਟਾਈਮ ਹੈ ।(ਵਿਘਨ) (ਸ਼ੋਰ) ਵੇਖੋ ਮੈਂ ਚਾਹੁੰਦਾ ਸੀ ਕਿ ਪਹਿਲਾਂ ਹਮੇਸ਼ਾ (ਵਿਘਨ ਸ਼ੋਰ) ਉਹ ਨਹੀਂ ਜੀ, ਮੇਰੀ ਗੱਲ ਸੁਣੋ ।(ਵਿਘਨ ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਇਹ ਹੈ ਕਿ ਇਹ ਸਦਨ **

**Mr. Speaker:** That will not be recorded. ਜਦ ਰਿਕਾਰਡ ਹੀ ਨਹੀਂ ਹੋਣਾ । ਕੁਝ ਵੀ ਰਿਕਾਰਡ ਨਹੀਂ ਹੋਣਾ। ਪਹਿਲਾਂ ਆਪਣਾ ਆਪਣਾ ਟਾਈਮ ਸੁਣ ਲਓ। (ਸ਼ੋਰ) (ਵਿਘਨ) ਪਹਿਲਾਂ ਮੇਰੀ ਗੱਲ ਤਾਂ ਸੁਣ ਲਓ, ਜਿਵੇਂ ਪ੍ਰੋਸੀਜ਼ਰ ਹੈ ਉਸ ਮੁਤਾਬਿਕ ਜਿਹੜਾ ਤੁਹਾਡਾ ਟਾਈਮ ਹੈ...(ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਪਹਿਲਾਂ ਸੀ.ਐਮ. ਸਾਹਿਬ ਨੂੰ ਜਵਾਬ ਤਾਂ ਦੇ ਲੈਣ ਦਿਓ। ਜੇਕਰ ਤੁਹਾਨੂੰ ਕੋਈ ਗੱਲ ਚੰਗੀ ਨਾ ਲੱਗੀ ਫੇਰ ਗੱਲ ਕਰਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪਹਿਲਾਂ ਇਹ ਸਾਡੀਆਂ ਗੱਲਾਂ ਦਾ ਜਵਾਬ ਦੇ ਦੇਣ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣ ਲਓ, ਜਿਹੜਾ ਮੂਵਰ ਹੈ, ਉਹ ਹਮੇਸ਼ਾ ਪਹਿਲਾਂ ਬੋਲਦਾ ਹੈ। (ਵਿਘਨ) (ਸ਼ੋਰ) When it is not according to the Rules then how can I allow? I have already rejected it. ਦੁਬਾਰਾ ਹਾਊਸ ਵਿੱਚ ਥੋੜ੍ਹਾ ਰਿਜੈਕਟ ਕਰਨੀ ਹੈ। ਨਹੀਂ ਜੀ। That I have already rejected. (ਵਿਘਨ) (ਸ਼ੋਰ) ਜਿਹੜੀ ਗੱਲ according to rules ਨਹੀਂ ਹੈ, ਉਹ ਨਹੀਂ ਹੈ।

(ਇਸ ਸਮੇਂ ਲੀਡਰ ਆਫ਼ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਂ ਸਾਰੇ ਰੂਲਜ਼ ਪੜ੍ਹ ਕੇ ਫੇਰ ਤੁਹਾਡੀ ਅਮੈਂਡਮੈਂਟ ਰਿਜੈਕਟ ਕੀਤੀ ਹੈ। (ਵਿਘਨ) (ਸ਼ੋਰ)

---

** Not recorded as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੋਂ ਉਠ ਕੇ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੂਵਰ ਹਮੇਸ਼ਾ ਪਹਿਲਾਂ ਬੋਲਦਾ ਹੈ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਤੋਂ ਕਈ ਮੰਤਰੀ ਸਾਹਿਬਾਨ ਅਤੇ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਦਨ ਵਿੱਚ ਪੈਂਫਲੈਟਸ ਦਿਖਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Do not show the papers. ਸਾਰੀਆਂ ਪਾਰਟੀਆਂ ਦਾ ਟਾਈਮ ਇਸ ਪ੍ਰਕਾਰ ਹੈ : ਐਸ.ਏ.ਡੀ. ਦੇ ਟੋਟਲ ਮੈਂਬਰ 60 ਹਨ ਅਤੇ ਇਨ੍ਹਾਂ ਦੇ ਬੋਲਣ ਦਾ ਕੁੱਲ ਸਮਾਂ....

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਤੋਂ ਕੁਝ ਮੰਤਰੀ ਸਾਹਿਬਾਨ ਅਤੇ ਮੈਂਬਰਜ਼ ਆਪਣੇ ਹੱਥਾਂ ਵਿੱਚ ਪੈਂਫਲੈਟਸ ਫੜ੍ਹ ਕੇ ਆਪਣੀਆਂ ਸੀਟਾਂ ਤੇ ਖੜ੍ਹੇ ਸਨ। ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) ਆਪਣੀ ਸੀਟ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please listen to me. (ਰੂਲਿੰਗ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) You should atleast listen to me. ਮੈਂ ਜੋ ਕਹਿ ਰਿਹਾ ਹਾਂ ਉਹ ਗੱਲ ਤਾਂ ਸੁਣੋ। (ਵਿਘਨ) (ਸ਼ੋਰ) ਐਸ.ਏ.ਡੀ. ਦੇ ਟੋਟਲ ਮੈਂਬਰ 60 ਹਨ ਅਤੇ ਇਨ੍ਹਾਂ ਕੋਲ 61 ਮਿੰਟ ਹਨ। ਬੀ.ਜੇ.ਪੀ. ਦੇ 12 ਮੈਂਬਰ ਹਨ, ਇਨ੍ਹਾਂ ਕੋਲ ਬੋਲਣ ਲਈ 12 ਮਿੰਟ ਹਨ। ਇੰਡੀਅਨ ਨੈਸ਼ਨਲ ਕਾਂਗਰਸ ਦੇ 42 ਮੈਂਬਰਾਂ ਕੋਲ ਬੋਲਣ ਲਈ 43 ਮਿੰਟ ਹਨ। ਇੰਡੀਪੈਂਡੈਂਟ ਮੈਂਬਰ 3 ਹਨ ਅਤੇ ਇਨ੍ਹਾਂ ਕੋਲ ਬੋਲਣ ਲਈ 4 ਮਿੰਟ ਹਨ। ਹੁਣ ਸੀ.ਐਮ. ਸਾਹਿਬ ਬੋਲਣਗੇ। (ਵਿਘਨ) (ਸ਼ੋਰ) ਹਮੇਸ਼ਾ ਮੂਵਰ ਪਹਿਲਾਂ ਬੋਲਦਾ ਹੈ। ਮੈਂ ਕਿਸੇ ਨੂੰ ਅਲਾਓ ਨਹੀਂ ਕੀਤਾ ਕਿ ਉਹ ਪੇਪਰ ਸ਼ੋਅ ਕਰੇ। ਪਹਿਲਾਂ ਤੁਹਾਡੇ ਮੈਂਬਰਾਂ ਨੇ ਹੀ ਇਹ ਕੰਮ ਸ਼ੁਰੂ ਕੀਤਾ ਹੈ। (ਵਿਘਨ, ਸ਼ੋਰ) ਜਿਹੜਾ ਤੁਹਾਡਾ ਟਾਈਮ ਆਵੇਗਾ ਉਸ ਵਿੱਚ ਜਿੰਨਾ ਮਰਜ਼ੀ ਬੋਲ ਲੈਣਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ

ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ ਅਤੇ ਇਸ ਦੇ ਜਵਾਬ ਵਿੱਚ ਟਰੈਜ਼ਰੀ ਬੈਂਚਿਜ਼ ਤੋਂ ਵੀ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਜਵਾਬੀ ** ਨਾਅਰੇ ਲਗਾਉਣ ਲੱਗ ਪਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਜੋ ਵੀ ਮੇਰੀ ਇਜਾਜ਼ਤ ਤੋਂ ਬਗੈਰ ਕਿਹਾ ਗਿਆ ਹੈ, ਉਹ ਕੁਝ ਵੀ ਰਿਕਾਰਡ ਨਹੀਂ ਹੋਣਾ। Nothing should be recorded.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ **ਨਾਅਰੇ ਲਗਾ ਰਹੇ ਸਨ ਅਤੇ ਇਸ ਦੇ ਜਵਾਬ ਵਿੱਚ ਟਰੈਜ਼ਰੀ ਬੈਂਚਿਜ ਤੋਂ ਕੁਝ ਮੰਤਰੀ ਸਾਹਿਬਾਨ ਅਤੇ ਮੈਂਬਰਜ਼ ਵੀ ਆਪਣੇ ਹੱਥਾਂ ਵਿੱਚ ਪੈਂਫਲਿਟ ਫੜ੍ਹ ਕੇ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ। ** ਨਾਅਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਸਿਰਫ ਬਾਦਲ ਸਾਹਿਬ ਨੇ ਜੋ ਮੂਵ ਕੀਤਾ ਹੈ, ਉਹੋ ਹੀ ਰਹਿਣਾ ਹੈ। ਬਾਕੀ ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਗਿਆ ਹੈ, ਚਾਹੇ ਉਹ ਕਿਸੇ ਵੀ ਸਾਈਡ ਤੋਂ ਬੋਲਿਆ ਗਿਆ that should be expunged. (ਵਿਘਨ)(ਸ਼ੋਰ) Donot show the papers.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਊਸ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਅਤੇ ਇਸ ਦੇ ਜਵਾਬ ਵਿੱਚ ਟਰੈਜ਼ਰੀ ਬੈਂਚਿਜ਼ ਤੋਂ ਕੁਝ ਮੰਤਰੀ ਸਾਹਿਬਾਨ ਅਤੇ ਮੈਂਬਰਜ਼ ਵੀ ਆਪਣੇ ਹੱਥਾਂ ਵਿੱਚ ਪੈਂਫਲਿਟ ਫੜ੍ਹ ਕੇ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ। ਦੋਵਾਂ ਬੈਂਚਿੰਜ਼ ਵੱਲੋਂ ਲਗਾਏ ਜਾ ਰਹੇ ਨਾਹਰੇ **ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

------

** Not recorded/Expunged as ordered by the Chair.

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਸਦਨ 1.00 ਵਜੇ ਬਾਅਦ ਦੁਪਿਹਰ ਤੱਕ ਐਡਜਰਨ ਕੀਤਾ ਜਾਂਦਾ ਹੈ।

*12.26 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ ਅਤੇ 1.00 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

------

## OFFICIAL RESOLUTION REG. SYL CANAL

*(Resumption)*

**ਮਾਨਯੋਗ ਸਪੀਕਰ:** ਹਾਂ ਜੀ, ਮੁੱਖ ਮੰਤਰੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪਹਿਲਾਂ ਸਾਡੀ ਗੱਲ ਸੁਣੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਮੈਂ ਤੁਹਾਡੀ ਗੱਲ ਸੁਣ ਲਈ ਹੈ। ਪਰ ਹੁਣ ਤੱਕ ਜਿੰਨੀ ਵੀ ਪ੍ਰੈਕਟਿਸ ਬਣੀ ਹੈ, ਮੂਵਰ ਹੀ ਪਹਿਲਾਂ ਬੋਲਦਾ ਹੈ। (ਵਿਘਨ..ਸ਼ੋਰ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਆਪੋਜ਼ੀਸ਼ਨ ਨੂੰ ਬੜੀ ਨਿਮਰਤਾ ਨਾਲ ਬੇਨਤੀ ਕਰਦਾ ਹਾਂ। ਜੇਕਰ ਤੁਸੀਂ ਇਸ ਮਸਲੇ ਤੇ ਮੇਰੀ ਗੱਲ ਨਹੀਂ ਸੁਣਨਾ ਚਾਹੁੰਦੇ ਤਾਂ ਤੁਸੀਂ ਇਸ ਗੱਲ ਤੋਂ ਭੱਜ ਰਹੇ ਹੋ। ਇਹ ਪਾਣੀਆਂ ਦਾ ਇੱਡਾ ਵੱਡਾ ਮਸਲਾ ਹੈ, ਜੇਕਰ ਤੁਸੀਂ ਭੱਜਣਾ ਹੈ ਤਾਂ ਭੱਜ ਜਾਓ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇਹ ਪੰਜਾਬ ਦਾ ਇੰਨਾ ਵੱਡਾ ਮਸਲਾ ਹੈ। ਤੁਸੀਂ ਇਨ੍ਹਾਂ ਨੂੰ ਸੁਣਨਾ ਨਹੀਂ ਚਾਹੁੰਦੇ, ਬਹਿਸ ਕਰਨਾ ਨਹੀਂ ਚਾਹੁੰਦੇ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਆ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

** Not recorded as ordered by the Chair.

**ਮੁੱਖ ਮੰਤਰੀ :** ਜੇਕਰ ਇਹ ਮੇਰੀ ਗੱਲ ਸੁਣ ਲੈਣਗੇ ਤਾਂ ਮੈਂ ਇਨ੍ਹਾਂ ਨੂੰ ਦੱਸ ਦਿਆਂਗਾ। ਜੇਕਰ ਅਸੀਂ ਗੁਨਾਹ ਕੀਤਾ ਹੈ ਤਾਂ ਅਸੀਂ ਮੰਨਾਂਗੇ ਪਰ ਜੇਕਰ ਮੈਂ ਸਾਬਤ ਕਰ ਦਿਆਂ ਕਿ ਇਨ੍ਹਾਂ ਨੇ ਗੁਨਾਹ ਕੀਤਾ ਹੈ ਤਾਂ ਫਿਰ ਇਨ੍ਹਾਂ ਨੂੰ ਮੰਨਣਾ ਚਾਹੀਦਾ ਹੈ। ਇਸ ਕਰਕੇ ਇਹ ਅਸਲੀ ਗੱਲ ਸੁਣਨਾ ਨਹੀਂ ਚਾਹੁੰਦੇ। ਇਹ ਇਸੇ ਲਈ ਬਹਿਸ ਤੋਂ ਭੱਜ ਰਹੇ ਹਨ.. (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਇਹ ਇਕ ਨਿਯਮ ਹੈ ਕਿ ਜਿਹੜਾ ਮਤੇ ਦਾ ਮੂਵਰ ਹੈ, ਉਹ ਹੀ ਪਹਿਲਾਂ ਬੋਲਦਾ ਹੈ। ਇਹ ਪਾਰਲੀਮੈਂਟ ਵਿਚ ਵੀ ਪ੍ਰੈਕਟਿਸ ਹੈ। ਇਹ ਤੁਹਾਨੂੰ ਪੂਰੀ ਕਲੈਰੀਫਿਕੇਸ਼ਨ ਦੇਣਗੇ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਕਾਂਗਰਸ ਪਾਰਟੀ ਦਾ ਅਸਲੀ ਚਿਹਰਾ ਸਾਹਮਣੇ ਆ ਗਿਆ ਹੈ। ਹੁਣ ਪਤਾ ਲੱਗ ਗਿਆ ਹੈ ਕਿ ਕਾਂਗਰਸ ਨੇ ਕਿਵੇਂ ਪਾਣੀ ਦਿੱਤਾ ਹੈ। ਹੁਣ ਜਾਣ ਬੁਝ ਕੇ ਕਰ ਰਹੇ ਹਨ। ਇਸ ਹਿਸਟੋਰਿਕ ਮਤੇ ਉਤੇ ਇਨ੍ਹਾਂ ਦਾ ਅਸਲੀ ਚਿਹਰਾ ਸਾਹਮਣੇ ਆ ਗਿਆ ਹੈ। ਜੇਕਰ ਇਨ੍ਹਾਂ ਦੀ ਹਿੰਮਤ ਹੈ ਤਾਂ ਇਥੇ ਬਹਿ ਕੇ ਬਹਿਸ ਸੁਣ ਲੈਣ। ਇਹ ਜਾਣ ਬੁਝ ਕੇ ਭੱਜਣ ਦਾ ਬਹਾਨਾ ਲੱਭਦੇ ਹਨ। ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਜਨਤਾ ਹੁਣ ਇਨ੍ਹਾਂ ਨੂੰ ਮੁਆਫ ਨਹੀਂ ਕਰੇਗੀ। (ਵਿਘਨ..ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਉੱਚੀ ਉੱਚੀ ਸਰਕਾਰ ਵਿਰੋਧੀ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਂ ਬੇਨਤੀ ਕਰਦਾ ਹਾਂ ਕਿ ਇਹ ਪੰਜਾਬ ਦੇ ਪਾਣੀਆਂ ਦਾ ਮਸਲਾ ਹੈ। ਇਸ ਕਰਕੇ ਇਸ ਤੇ ਬਹਿਸ ਹੋਣ ਦਿਓ। ਇਹ ਇਕ ਪ੍ਰੈਕਟਿਸ ਹੈ ਕਿ ਮੂਵਰ ਹੀ ਪਹਿਲਾਂ ਬੋਲਦਾ ਹੈ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੇ ਹੱਕਾਂ ਤੇ ਡਾਕਾ ਮਾਰਿਆ ਹੈ। ਇਨ੍ਹਾਂ ਨੇ ਪੰਜਾਬ ਦਾ ਪਾਣੀ, ਪੰਜਾਬੀ ਬੋਲਦੇ ਇਲਾਕੇ, ਚੰਡੀਗੜ੍ਹ ਅਤੇ ਪੰਜਾਬ ਦੀ ਜਵਾਨੀ ਤਬਾਹ ਕੀਤੀ ਹੈ। ਸਪੀਕਰ ਸਾਹਿਬ, ਇਹ ਭੱਜਣਾ ਚਾਹੁੰਦੇ ਹਨ। ਇਹ ਸੱਚ ਨਹੀਂ ਸੁਣਨਾ ਚਾਹੁੰਦੇ। ਪਰ ਅੱਜ ਅਸੀਂ ਤੁਹਾਨੂੰ ਭੱਜਣ ਨਹੀਂ ਦਿੰਦੇ..

** Not recorded as ordered by the Chair.

(ਵਿਘਨ)(ਸ਼ੋਰ) ਜੇ ਤੁਹਾਨੂੰ ਉਠਣ ਜੋਗਾ ਛੱਡਿਆ ਤਾਂ ਦੱਸਿਓ...(ਵਿਘਨ ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮੁੱਖ ਸੰਸਦੀ ਸਕੱਤਰ,ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ:** ਸਪੀਕਰ ਸਾਹਿਬ, ਜੇ ਨਹੀਂ ਸੁਣਨਾ ਚਾਹੁੰਦੇ ਹਨ ਤਾਂ ਇਹ ਉਠ ਕੇ ਬਾਹਰ ਚਲੇ ਜਾਣ..(ਵਿਘਨ..ਸ਼ੋਰ)

----

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਦੇਖੋ, ਇਹ ਮਸਲਾ ਬੜਾ ਜ਼ਰੂਰੀ ਹੈ। Please don't shout. Shout ਨਹੀਂ ਕਰਨਾ। ਹਾਊਸ ਨੂੰ ਫਿਰ 1.20 ਮਿੰਟ ਤੱਕ ਐਡਜਰਨ ਕੀਤਾ ਜਾਂਦਾ ਹੈ।

*1.06 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਦਨ 1.20 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ਅਤੇ 1.20 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)-

------

## OFFICIAL RESOLUTION REG. SYL CANAL

### *(Resumption)*

**ਮਾਨਯੋਗ ਸਪੀਕਰ :** (ਵਿਘਨ) (ਸ਼ੋਰ) ਮੋਫਰ ਸਾਹਿਬ, ਬਾਦਲ ਸਾਹਿਬ ਨੂੰ ਟਾਈਮ ਦਿੱਤਾ ਹੈ।ਮੇਰੀ ਬੇਨਤੀ ਨੂੰ ਸਮਝ ਲਉ। As per Practice and according to Rules ਮੂਵਰ ਹੀ ਪਹਿਲਾਂ ਬੋਲਦਾ ਹੈ (ਵਿਘਨ) (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਮਸਲਾ ਬੜਾ ਗੰਭੀਰ ਹੈ, ਇਹ ਪੰਜਾਬ ਦੇ ਹਿੱਤ ਦਾ ਮਸਲਾ ਹੈ। (ਵਿਘਨ) (ਸ਼ੋਰ) ਜਿਹੜਾ ਭੱਜੇਗਾ, ਸਮਝੋ ਉਹ ਪੰਜਾਬ ਦੇ ਹਿੱਤਾਂ ਦਾ ਦੁਸ਼ਮਣ ਹੈ। ਤੁਸੀਂ ਆਪਣੀ ਗੱਲ ਭਾਵੇਂ ਦੋ ਘੰਟੇ ਸੁਣਾਇਉ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੂਵਰ ਹਮੇਸ਼ਾ ਹੀ ਪਹਿਲਾਂ ਬੋਲਦਾ ਹੈ। (ਵਿਘਨ) (ਸ਼ੋਰ)

** Not recorded as ordered by the Chair.

**ਮੁੱਖ ਮੰਤਰੀ :** ਜੇਕਰ ਮੂਵਰ ਹੀ ਨਹੀਂ ਬੋਲੇਗਾ ਤਾਂ ਮਤਾ ਕੀ ਪਾਸ ਹੋਵੇਗਾ। (ਵਿਘਨ) (ਸ਼ੋਰ) ਅਸੀਂ ਆਪਣਾ ਟਾਈਮ ਵੀ ਤੁਹਾਨੂੰ ਦੇ ਦੇਵਾਂਗੇ। ਸਪੀਕਰ ਸਾਹਿਬ, ਮੈਂ ਸਦਨ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਮੈਂ ਇਹ ਸਾਬਤ ਨਾ ਕਰ ਸਕਿਆ ਕਿ ਇਹ ਸਭ ਕੁਝ ਇਨ੍ਹਾਂ ਦੀ ਦੇਣ ਹੈ ਤਾਂ ਮੈਂ ਅਸਤੀਫਾ ਦੇ ਦੇਵਾਂਗਾ, ਨਹੀਂ ਤਾਂ ਇਹ ਸਾਰੇ ਅਸਤੀਫਾ ਦੇ ਦੇਣ। (ਰੂਲਿੰਗ ਬੈਂਚਿਜ਼ ਵੱਲੋਂ ਥੰਪਿੰਗ) ਇਹ ਸਿਰਫ ਭੱਜਣਾ ਚਾਹੁੰਦੇ ਹਨ। ਇਹ ਮੇਰੀ ਗੱਲ ਨਹੀਂ ਸੁਣਨਾ ਚਾਹੁੰਦੇ। (ਵਿਘਨ) (ਸ਼ੋਰ) ਇਸ ਕਰਕੇ ਮੈਂ ਤਾਂ ਬੜਾ ਸਪਸ਼ਟ ਹਾਂ । ਅੱਗੇ ਵੀ ਪਾਣੀ ਵਾਸਤੇ..... (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਆ ਕੇ **ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਬਾਦਲ ਸਾਹਿਬ ਦੀ ਸਪੀਚ ਤੋਂ ਇਲਾਵਾ ਜੋ ਕੁਝ ਵੀ ਪਹਿਲਾਂ ਬੋਲਿਆ ਗਿਆ ਹੈ ਅਤੇ ਜੋ ਕੁਝ ਵੀ ਹੁਣ ਬੋਲਿਆ ਜਾ ਰਿਹਾ ਹੈ ਉਹ ਐਕਸਪੰਜ ਕਰ ਦਿੱਤਾ ਜਾਵੇ। ਬਾਦਲ ਸਾਹਿਬ ਦੀ ਸਪੀਚ ਹੀ ਰਿਕਾਰਡ ਕੀਤੀ ਜਾਵੇ। Nothing else should be recorded. (ਵਿਘਨ) (ਸ਼ੋਰ) According to practice and according to Rules, mover always speaks first. (ਵਿਘਨ) (ਸ਼ੋਰ) ਉਹ ਵੀ ਪਾਣੀਆਂ ਵਾਸਤੇ ਹੀ ਬੋਲ ਰਹੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮੁੱਖ ਮੰਤਰੀ:** ਮੈਂ ਇਹ ਚਾਹੁੰਦਾ ਹਾਂ ਕਿ ਇਹ ਪਾਣੀਆਂ ਦਾ ਮਸਲਾ ਬਹੁਤ ਇੰਪਾਰਟੈਂਟ ਹੈ, ਇਹ ਪੰਜਾਬ ਦੀ ਜਿੰਦ ਜਾਨ ਹੈ, ਇਸ ਤੇ ਬਹਿਸ ਹੋਣ ਦਿਉ। (ਸ਼ੋਰ) ਇਹ ਪ੍ਰੈਕਟਿਸ ਵੀ ਹੈ ਕਿ ਮੂਵਰ ਹੀ ਪਹਿਲਾਂ ਬੋਲਦਾ ਹੈ। (ਵਿਘਨ) (ਸ਼ੋਰ)

---

** Expunged/Not recorded as ordered by the Chair.

**(ਇੱਕ ਅਵਾਜ਼ :** ਅਸੀਂ ਵੀ ਲਿਖ ਕੇ ਦਿੱਤਾ ਹੋਇਆ ਹੈ।)

**ਮਾਨਯੋਗ ਸਪੀਕਰ :** ਮੈਂ ਬੜੀ ਚੰਗੀ ਤਰ੍ਹਾਂ ਪੜ੍ਹਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਦੋ ਦਿਨ ਪਹਿਲਾਂ ਨੋਟਿਸ ਦੇਣਾ ਹੁੰਦਾ ਹੈ। (ਸ਼ੋਰ) This is neither in proper form nor in proper language. That is why, I have rejected it.(ਵਿਘਨ) (ਸ਼ੋਰ) ਤੁਹਾਡਾ ਮਤਾ ਕੱਲ੍ਹ ਹੀ ਆਇਆ ਹੈ, ਮੈਂ ਅੱਜ ਰਿਜੈਕਟ ਕਰ ਦਿੱਤਾ ਹੈ। (ਵਿਘਨ) (ਸ਼ੋਰ) ਮੂਵਰ ਹਮੇਸ਼ਾ ਹੀ ਪਹਿਲਾਂ ਸਪੀਚ ਕਰਦਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।-

----

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਸਦਨ 15 ਮਿੰਟ ਲਈ ਸਥਗਿਤ ਕੀਤਾ ਜਾਂਦਾ ਹੈ ਅਰਥਾਤ 1.40 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*1.25 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਦਨ 1.40 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ ਅਤੇ 1.40 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

----

## OFFICIAL RESOLUTION REG. SYL CANAL

### *(Resumption)*

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਨੂੰ ਵੀ ਪਤਾ ਸੀ ਕਿ ਕਾਂਗਰਸ ਪਾਰਟੀ ਇਸ ਮੁੱਦੇ ਤੇ ਹਰ ਤਰੀਕੇ ਤੇ ਸਰਕਾਰ ਦੇ ਨਾਲ ਹੈ। ਅਸੀਂ ਪਾਣੀਆਂ ਦੀ ਲੜਾਈ ਕਰਨ ਵਾਸਤੇ ਤਿਆਰ ਹਾਂ ਔਰ ਕੈਪਟਨ ਅਮਰਿੰਦਰ ਸਿੰਘ ਨੇ ਜੋ ਕਾਨੂੰਨ ਬਣਾਇਆ ਹੈ, ਅਸੀਂ ਉਸ ਦੇ ਨਾਲ ਖੜ੍ਹੇ ਹਾਂ ਔਰ ਸਰਕਾਰ ਵੀ ਨਾਲ ਖੜ੍ਹੀ ਹੈ (ਥੰਪਿੰਗ)। ਅਸੀਂ ਇਸ ਮਤੇ ਨੂੰ ਹੂਬ-ਹੂ ਪਾਸ ਕਰਨ ਲਈ ਤਿਆਰ ਹਾਂ ਪਰ ਇਸ ਦੇ ਨਾਲ ਸਾਡੀ ਬੇਨਤੀ ਹੈ ਕਿ in the interest of Punjab, ਪੰਜਾਬ ਦੇ ਲੋਕਾਂ ਬਾਰੇ ਮਤੇ ਵਿੱਚ ਜ਼ਰੂਰੀ ਜਿਹੜੀਆਂ ਹੋਰ ਗੱਲਾਂ ਐਡ ਹੋਣ ਵਾਲੀਆਂ ਹਨ ਉਹ ਕਿਉਂ ਨਹੀਂ ਐਡ ਹੁੰਦੀਆਂ?

---

** Not recorded as ordered by the Chair.

**ਮਾਨਯੋਗ ਸਪੀਕਰ:** ਇਹ ਮੇਰੀ ਬੇਨਤੀ ਸੁਣ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਇੱਕ ਮਿੰਟ ਮੈਨੂੰ ਬੋਲਣ ਦਿਓ। ਸਪੀਕਰ ਸਾਹਿਬ, ਜੇ ਤੁਸੀਂ ਮੈਨੂੰ ਬੋਲਣ ਹੀ ਨਹੀਂ ਦੇਣਾ ਫਿਰ ਤਾਂ ਉਹੀ ਗੱਲ ਹੈ। ਮੈਂ ਫਿਰ ਦੁਹਰਾ ਰਿਹਾ ਕਿ ਇਹ ਕੋਈ ਮਤਾ ਲੈ ਕੇ ਆਉਣ in the interest of Punjab ਅੱਜ ਲੈ ਕੇ ਆਉਂਦੇ ਹਨ, ਹਾਲਾਂਕਿ ਇਸ ਮਤੇ ਵਿੱਚ ਕੋਈ ਵੀ ਗੱਲ, ਕਿਸੇ ਤਰ੍ਹਾਂ ਵੀ ਪਾਣੀਆਂ ਸਬੰਧੀ ਪੰਜਾਬ ਦੀ ਮੱਦਦ ਨਹੀਂ ਕਰਦੀ, ਇਸ ਦੀਆਂ ਜਿੰਨੀਆਂ ਮੱਦਾਂ ਹਨ ਉਸ ਵਿੱਚ ਇੱਕ ਵੀ ਗੱਲ ਨਹੀਂ ਹੈ ਜਿਹੜੀ ਪੰਜਾਬ ਦਾ ਫਾਇਦਾ ਕਰੇ।

**ਮਾਨਯੋਗ ਸਪੀਕਰ:** ਮੇਰੀ ਬੇਨਤੀ ਸੁਣ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਦੇਖੋ ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਸਾਡੇ ਸੀਨੀਅਰ ਹਨ, ਇਹ 9 ਵਾਰ ਐਮ.ਐਲ.ਏ. ਰਹੇ ਹਨ, 5 ਵਾਰ ਮੁੱਖ ਮੰਤਰੀ ਬਣੇ ਹਨ। ਅਸੀਂ ਇਨ੍ਹਾਂ ਨੂੰ ਸੁਣਨਾ ਚਾਹੁੰਦੇ ਹਾਂ ਔਰ ਇਸ ਮੁੱਦੇ ਤੇ ਖਾਸ ਤੌਰ ਤੇ ਬਹਿਸ ਕਰਨਾ ਚਾਹੁੰਦੇ ਹਾਂ। ਅਸੀਂ ਬਿਨਾਂ ਬਹਿਸ ਦੇ ਵੀ ਪਾਸ ਕਰਨ ਨੂੰ ਤਿਆਰ ਹਾਂ ਲੇਕਿਨ in the interest of Punjab only ਸਾਡੀ ਮੰਗ ਐਡ ਕੀਤੀ ਜਾਵੇ ਪਰ ਇਹ ਤਾਂ ਇਨ੍ਹਾਂ ਦੀ ਸਿਰਫ ਡਰਾਮੇਬਾਜ਼ੀ ਹੈ।

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣੋਗੇ,(ਵਿਘਨ) ਹੁਣ ਮੇਰੀ ਬੇਨਤੀ ਸੁਣ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਇੱਕ ਮਿੰਟ ਸੁਣ ਲਓ, ਤੁਸੀਂ ਬਾਦਲ ਸਾਹਿਬ ਨੂੰ ਸਾਡੀ ਅਮੈਂਡਮੈਂਟ ਪੜ੍ਹਾ ਦਿਓ ਜੇ ਇਹ ਕਹਿਣਗੇ ਅਮੈਂਡਮੈਂਟ ਗਲਤ ਹੈ ਤਾਂ ਅਸੀਂ ਇਸ ਨੂੰ ਵਾਪਿਸ ਲੈ ਲਵਾਂਗੇ।

**ਮਾਨਯੋਗ ਸਪੀਕਰ :** ਤੁਸੀਂ ਮੇਰੀ ਬੇਨਤੀ ਸੁਣੋ। ਮੈਂ ਜੋ ਕਹਿਣਾ ਚਾਹੁੰਦਾ ਹਾਂ (ਵਿਘਨ) ਮੇਰੀ ਗੱਲ ਸੁਣੋ। (ਵਿਘਨ) (ਸ਼ੋਰ) ਤੁਸੀਂ ਮੇਰੀ ਬੇਨਤੀ ਤਾਂ ਸੁਣਦੇ ਨਹੀਂ। ਦੇਖੋ ਮੈਂ ਕਹਿੰਦਾ ਹਾਂ ਕਿ ਇਹ ਪ੍ਰੈਕਟਿਸ ਹੈ, according to rules ਵੀ ਹੈ ਜੇ ਕਹੋ ਤਾਂ ਰੂਲ ਪੜ੍ਹ ਵੀ ਦਿੰਦਾ ਤੇ ਪੜ੍ਹਾ ਵੀ ਦਿੰਦਾ ਹਾਂ। ਇਹ ਜਿਹੜਾ ਮੂਵਰ ਹੈ ਉਹ ਪਹਿਲਾਂ ਬੋਲਦਾ ਹੈ ਜਿਹੜੀ ਇਹ ਤੁਹਾਡੀ ਅਮੈਂਡਮੈਂਟ ਹੈ that is not in a proper form and nor in a proper language. According to rules ਇਹ ਦੋ ਦਿਨ ਪਹਿਲਾਂ ਨੋਟਿਸ ਆਉਣਾ ਚਾਹੀਦਾ ਹੈ। ਹਾਂ, ਜਦੋਂ ਤੁਹਾਡੀ

ਬੋਲਣ ਦੀ ਵਾਰੀ ਆਏਗੀ ਤਾਂ ਤੁਸੀਂ ਜੋ ਮਰਜ਼ੀ ਕਹਿਣਾ ਹੈ ਕਹਿ ਲੈਣਾ which is in the interest of Punjab. ਮੇਰੀ ਬੇਨਤੀ ਹੈ ਕਿ ਇਹ ਪਾਣੀਆਂ ਦਾ ਮਸਲਾ ਹੈ ਜੋ ਤੁਸੀਂ ਕਹਿਣਾ ਹੈ ਜੋ ਮਰਜ਼ੀ ਕਹਿ ਲੈਣਾ I will allow you ਲੇਕਿਨ ਇਸ ਗੱਲ ਤੇ ਇਸ ਨੂੰ ਇਸ਼ੂ ਨਾ ਬਣਾਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਬੋਲ ਤਾਂ ਲੈਣ ਦਿਓ। ਇੱਕ ਮਿੰਟ ਬੋਲ ਤਾਂ ਲੈਣ ਦਿਓ। ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਇਹ ਕਹਿ ਕੇ ਰੱਦ ਕਰ ਦਿੱਤੀ ਕਿ ਇਹ ਦੋ ਦਿਨ ਪਹਿਲਾਂ ਨਹੀਂ ਦਿੱਤੀ ਗਈ।

**ਮਾਨਯੋਗ ਸਪੀਕਰ:** ਦੇਖੋ ਜੀ, ਤੁਹਾਡੀ ਜਿਹੜੀ ਅਮੈਂਡਮੈਂਟ ਹੈ that is not in a proper form and nor in a proper language. According to rules ਨਹੀਂ ਹੈ । ਮੈਂ ਆਪਣੇ ਤੌਰ ਤੇ ਕਦੇ ਵੀ ਰਿਜੈਕਟ ਨਹੀਂ ਕਰਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇੱਕ ਮਿੰਟ ਜੀ, ਤੁਸੀਂ ਗੱਲ ਸ਼ੁਰੂ ਕੀਤੀ ਹੈ ਤਾਂ ਮੈਨੂੰ ਬੋਲ ਤਾਂ ਲੈਣ ਦਿਓ। ਸਪੀਕਰ ਸਾਹਿਬ, ਮੇਰੀ ਜਿਹੜੀ ਅਮੈਂਡਮੈਂਟ ਹੈ ਇਹ ਸਵੇਰੇ ਦਿੱਤੀ ਹੈ ਅਤੇ ਸੈਸ਼ਨ ਦਾ ਨੋਟਿਸ ਰਾਤ ਆਇਆ ਹੈ, ਜਿਹੜਾ ਮੁੱਦਾ, ਨੋਟਿਸ ਹੀ ਕੱਲ੍ਹ ਆਇਆ ਹੈ ਉਸ ਦਾ ਨੋਟਿਸ ਮੈਂ ਦੋ ਦਿਨ ਪਹਿਲਾਂ ਕਿਸ ਤਰ੍ਹਾਂ ਦੇ ਸਕਦਾ ਹਾਂ? ਅਗਲੀ ਗੱਲ ਸੁਣੋ ਜੇ ਅਸੀਂ ਪੰਜਾਬ ਦੇ ਹਿੱਤਾਂ ਦੀ ਗੱਲ ਕਰਨੀ ਹੈ ਜੇ ਅਸੀਂ ਪਾਣੀਆਂ ਦੀ ਗੱਲ ਕਰਨੀ ਹੈ ਫਿਰ ਇਹ ਛੋਟੇ-ਮੋਟੇ ਰੂਲ ਜਿਹੜੇ ਇਹ ਤੁਹਾਨੂੰ ਕਹਿ ਕੇ ਮੇਰੀ ਅਮੈਂਡਮੈਂਟ ਨੂੰ ਕੈਂਸਲ ਕਰਾ ਰਹੇ ਹਨ, ਕੀ ਇਹ ਪੰਜਾਬ ਦੇ ਹਿੱਤਾਂ ਦੀ ਗੱਲ ਹੈ?

**ਮਾਨਯੋਗ ਸਪੀਕਰ:** ਨਹੀਂ, ਨਹੀਂ। ਮੇਰੇ ਤੇ ਕਿਸੇ ਦਾ ਕੋਈ ਪ੍ਰੈਸ਼ਰ ਨਹੀਂ ਹੈ ਅਤੇ ਨਾ ਹੀ ਮੈਂ ਕਿਸੇ ਦੇ ਕਹਿਣ ਤੇ ਕੋਈ ਕਾਲ ਅਟੈਨਸ਼ਨ ਜਾਂ ਕੋਈ ਇਹੋ ਜਿਹਾ ਮਾਮਲਾ ਡਿਸਅਲਾਓ ਕਰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜੋ ਵੀ ਇਹ ਮਤਾ ਲਿਆਉਣਗੇ, ਅਸੀਂ ਉਸ ਨੂੰ ਪਾਸ ਕਰਵਾਵਾਂਗੇ, ਭਾਵੇਂ ਤੁਸੀਂ ਹੁਣੇ ਹੀ ਪਾਸ ਕਰਵਾ ਲਵੋ। ਪ੍ਰੰਤੂ ਨਾਲ ਇਹ ਵੀ ਹੈ ਕਿ ਸਾਡੀ ਅਮੈਂਡਮੈਂਟ ਨੂੰ ਕੰਸਿਡਰ ਕਰ ਲਵੋ। ਜੇ ਤੁਹਾਨੂੰ ਨਾ ਪਸੰਦ ਆਈ ਤਾਂ ਤੁਸੀਂ ਪਾਸ ਨਾ ਕਰਿਓ।

**ਮਾਨਯੋਗ ਸਪੀਕਰ:** ਜਦੋਂ ਤੁਸੀਂ ਬੋਲੋਗੇ, ਉਦੋਂ ਤੁਸੀਂ ਜੋ ਮਰਜ਼ੀ ਕਹਿ ਲੈਣਾ। ਮੇਰੀ ਬੇਨਤੀ ਸੁਣ ਲਵੋ। ਜਦੋਂ ਤੁਸੀਂ ਬੋਲਣਾ ਹੈ, ਤੁਸੀਂ ਬੇਸ਼ਕ ਇਸ ਨੂੰ

ਕੋਟ ਕਰ ਲੈਣਾ। (ਸ਼ੋਰ) (ਵਿਘਨ) ਜਦੋਂ ਤੁਸੀਂ ਮਤੇ ਤੇ ਬੋਲੋਗੇ ਤਾਂ ਉਸ ਸਮੇਂ ਤੁਸੀਂ ਕੋਟ ਕਰ ਸਕਦੇ ਹੋ ਪਰ ਇਸ ਰੂਪ ਵਿਚ ਨਹੀਂ ਲਿਆ ਸਕਦੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਸੀਂ ਮੇਰੀ ਇਕ ਮਿੰਟ ਗੱਲ ਸੁਣ ਲਵੋ। ਸਪੀਕਰ ਸਾਹਿਬ, ਅਸੀਂ ਜ਼ਿਆਦਾ ਤੋਂ ਜ਼ਿਆਦਾ ਕੀ ਚਾਹੁੰਦੇ ਹਾਂ? ਇਕ ਮਿੰਟ ਸੁਣ ਲਵੋ। (..ਸ਼ੋਰ)(ਵਿਘਨ) ਅਸੀਂ ਸਿਰਫ ਇੰਨਾ ਹੀ ਚਾਹੁੰਦੇ ਹਾਂ ਕਿ ਅੱਜ ਮਤਾ ....(ਸ਼ੋਰ)(ਵਿਘਨ)

**ਮਾਨਯੋਗ ਸਪੀਕਰ:** (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਤੁਸੀਂ ਗੱਲ ਤਾਂ ਸੁਣੋ। ਜੇਕਰ ਗੱਲ ਨਿਬੜਣ ਤੇ ਆਉਂਦੀ ਹੈ ਤਾਂ ਨਿਬੜਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਤਾਂ ਗੱਲ ਨਿਬੇੜ ਰਿਹਾ ਹਾਂ ਜੀ। ਮੈਂ ਤੁਹਾਡੇ ਨਾਲ ਸਹਿਮਤ ਹੋ ਰਿਹਾ ਹਾਂ। ਸਾਡੀ ਕਾਂਗਰਸ ਪਾਰਟੀ ਸਹਿਮਤ ਹੋ ਰਹੀ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ (ਬੈਠੇ-ਬੈਠੇ):** ਫਿਰ ਮਤਾ ਪਾਸ ਕਰੀਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪਹਿਲਾਂ ਮੇਰੀ ਗੱਲ ਤਾਂ ਸੁਣ ਲਵੋ। ਮੈਂ ਤੁਹਾਡੇ ਨਾਲ ਸਹਿਮਤ ਹੋ ਰਿਹਾ ਹਾਂ। ਤੁਸੀਂ ਮੈਨੂੰ ਇਕ ਮਿੰਟ ਤਾਂ ਦਿਉ। (ਸ਼ੋਰ)(ਵਿਘਨ.) ਤੁਸੀਂ ਕਿਉਂ ਬਹਿਸ ਨਹੀਂ ਹੋਣ ਦੇਣਾ ਚਾਹੁੰਦੇ। ਤੁਸੀਂ ਕਿਉਂ ਕਾਨੂੰਨ ਨੂੰ ਵਿਚ ਲੈ ਕੇ ਬਹਿਸ ਨਹੀਂ ਹੋਣ ਦੇਣਾ ਚਾਹੁੰਦੇ। ਥੋੜ੍ਹੇ-ਬਹੁਤੇ ਰੂਲਾਂ ਨੂੰ ਤੁਸੀਂ ਘੁਮਾ ਕੇ ਬਹਿਸ ਨਹੀਂ ਹੋਣ ਦੇਣਾ ਚਾਹੁੰਦੇ।

**ਮਾਨਯੋਗ ਸਪੀਕਰ:** (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਪਹਿਲਾਂ ਮੈਨੂੰ ਇਨ੍ਹਾਂ ਦੀ ਗੱਲ ਤਾਂ ਸੁਣ ਲੈਣ ਦਿਉ। ਉਹ ਕਹਿਣਾ ਕੀ ਚਾਹੁੰਦੇ ਹਨ। Please sit down. ਇਕ ਮਿੰਟ ਮੈਨੂੰ ਗੱਲ ਨਿਬੇੜ ਲੈਣ ਦਿਉ। ਉਹ ਗੱਲ ਨੂੰ ਨਿਬੇੜਣ ਤੇ ਆਏ ਹਨ। ਮੈਨੂੰ ਉਨ੍ਹਾਂ ਨੂੰ ਸੁਣ ਤਾਂ ਲੈਣ ਦਿਉ। Please sit down. (ਟਰੇਜ਼ਰੀ ਬੈਂਚਾਂ ਵੱਲੋਂ ਸ਼ੋਰ..ਵਿਘਨ...) ਮਲੂਕਾ ਜੀ, ਤੁਸੀਂ ਵੀ ਬੈਠ ਜਾਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਮੈਨੂੰ ਦੋ ਮਿੰਟ ਤਾਂ ਬੋਲ ਲੈਣ ਦਿਉ। ਇਹ ਤਾਂ ਮੈਨੂੰ ਵੀ ਬੋਲਣ ਨਹੀਂ ਦੇ ਰਹੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ)। ਤੁਸੀਂ ਮੈਨੂੰ ਬੋਲਣ ਦਾ ਟਾਈਮ ਦੇ ਰਹੇ ਹੋ। ਪ੍ਰੰਤੂ ਇਹ ਮੈਨੂੰ ਡਿਕਟੇਟ ਕਰ ਰਹੇ ਹਨ.. (ਸ਼ੋਰ...ਵਿਘਨ)

**ਮਾਨਯੋਗ ਸਪੀਕਰ:** ਉਹ ਇਹ ਤਾਂ ਮੰਨ ਗਏ ਹਨ ਕਿ ਪਹਿਲਾਂ ਮਤੇ ਦੇ ਮੂਵਰ ਹੀ ਬੋਲਣਗੇ। ਬਾਦਲ ਸਾਹਿਬ ਹੀ ਪਹਿਲਾਂ ਬੋਲਣਗੇ। ਮੈਂ ਕਿਹਾ ਹੈ ਕਿ he is going to agree.

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਅੱਜ ਪਾਣੀਆਂ ਦੇ ਮੁੱਦੇ ਤੇ ਗੱਲ ਕਰਨ ਦਾ ਕਾਂਗਰਸ ਪਾਰਟੀ ਕੋਲ ਮੌਕਾ ਹੈ। ਮਗਰ ਤੁਹਾਨੂੰ ਹਿਸਟਰੀ ਜੱਜ ਕਰੇਗੀ ਕਿ ਤੁਸੀਂ ਇਸ ਮੁੱਦੇ ਤੇ ਕੰਟਰਾਡਿਕਸ਼ਨ ਕਰ ਰਹੇ ਹੋ। ਇਕ ਪਾਸੇ ਗੱਲ ਕਰਦੇ ਹੋ ਕਿ ਬਹਿਸ ਕਰਾਓ ਪ੍ਰੰਤੂ ਦੂਜੇ ਪਾਸੇ ਉਸੇ ਬਹਿਸ ਤੋਂ ਭੱਜ ਰਹੇ ਹਨ। ਤੁਸੀਂ ਬਹਿਸ ਕਰਵਾ ਲਵੋ। ਜਿਹੜੀ ਤੁਹਾਡੀ ਜੈਨੁਅਨ ਅਮੈਂਡਮੈਂਟ ਹੋਵੇਗੀ, ਜੈਨੁਅਨ ਸੁਜੈਸ਼ਨ ਹੋਵੇਗੀ, ਉਸ ਉਤੇ ਸਰਕਾਰ ਵੱਲੋਂ ਵਿਚਾਰ ਕਰ ਲਿਆ ਜਾਵੇਗਾ।

**ਮਾਨਯੋਗ ਸਪੀਕਰ:** ਚੰਨੀ ਸਾਹਿਬ, ਦਰਅਸਲ ਗੱਲ ਇਹ ਹੈ ਕਿ ਤੁਹਾਡੀ ਸਾਰੀ ਗੱਲ ਮੈਂ ਸੁਣ ਲਈ ਹੈ। ਤੁਸੀਂ ਉਨ੍ਹਾਂ ਨੂੰ ਪਹਿਲਾਂ ਬੋਲਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪਹਿਲਾਂ ਤੁਸੀਂ ਮੈਨੂੰ ਟਾਈਮ ਦਿੱਤਾ ਹੈ, ਹੁਣ ਤੁਸੀਂ ਮੁਕਰ ਰਹੇ ਹੋ। ਮੈਂ ਬਹਿਸ ਵਿਚ ਸ਼ਾਮਲ ਹੋਣਾ ਚਾਹੁੰਦਾ ਹਾਂ। ਪਹਿਲਾਂ ਸੀ.ਐਮ. ਸਾਹਿਬ ਬੋਲ ਲੈਣ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਪਰ ਪਹਿਲਾਂ ਮੈਨੂੰ ਦੋ ਮਿੰਟ ਸੁਣ ਤਾਂ ਲਵੋ। (ਸ਼ੋਰ) (ਵਿਘਨ) ਪਹਿਲਾਂ ਮੇਰੀ ਗੱਲ ਤਾਂ ਪੂਰੀ ਸੁਣ ਲਵੋ।

**ਮਾਨਯੋਗ ਸਪੀਕਰ:** ਪਹਿਲਾਂ ਮੇਰੀ ਗੱਲ ਸੁਣ ਲਵੋ। ਤੁਹਾਡੀ ਸਾਰੀ ਗੱਲ ਮੈਂ ਸੁਣ ਤਾਂ ਲਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਪਹਿਲਾਂ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਹੁਣ ਤੁਸੀਂ ਉਨ੍ਹਾਂ ਦੀਆਂ ਅੱਖਾਂ ਦੀ ਘੂਰ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਦੇਖ ਕੇ ਬੋਲਣ ਵੀ ਨਹੀਂ ਦਿੰਦੇ। ਮੁੱਖ ਮੰਤਰੀ ਸਾਹਿਬ ਤਾਂ ਪਹਿਲਾਂ ਹੀ ਮਤਾ ਮੂਵ ਕਰ ਚੁੱਕੇ ਹਨ। (ਸ਼ੋਰ) (ਵਿਘਨ) Now it is my turn. ਸਪੀਕਰ ਸਾਹਿਬ, ਕੀ ਇਹ ਲੋਕਤੰਤਰ ਹੈ ?

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਇਹ ਕਿਵੇਂ ਹੋ ਸਕਦਾ ਹੈ? ਆਪਾਂ ਕੋਈ ਡਿਕਟੇਟਰ

ਹਾਂ ਕਿ ਇਹ ਨਹੀਂ ਬੋਲਣਗੇ?

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਥੱਲੇ ਤੋਂ ਡਿਕਟੇਟ ਹੋ ਰਿਹਾ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨਹੀਂ ਬੋਲੇਗਾ । ਥੱਲੇ ਤੋਂ ਡਿਕਟੇਸ਼ਨ ਜਾ ਰਹੀ ਹੈ । ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਾਓ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਸੀ. ਐਮ. ਸਾਹਿਬ ਸਭ ਤੋਂ ਪਹਿਲਾਂ ਬੋਲਣਗੇ । ਫਿਰ ਸਾਰਿਆਂ ਨੂੰ ਟਾਈਮ ਦਿੱਤਾ ਜਾਵੇਗਾ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਸੀ. ਐਮ. ਸਾਹਿਬ ਹੀ ਪਹਿਲਾਂ ਬੋਲਣਗੇ । ਫਿਰ ਸਾਰਿਆਂ ਨੂੰ according to party ਟਾਈਮ ਦਿੱਤਾ ਜਾਵੇਗਾ । (ਵਿਘਨ) (ਸ਼ੋਰ) ਪਾਰਟੀ ਦੀ ਸਟਰੈਂਥ ਮੁਤਾਬਿਕ ਸਾਰਿਆਂ ਨੂੰ ਟਾਈਮ ਦਿੱਤਾ ਜਾਵੇਗਾ । I can't say. ਮੇਰੀ ਬੇਨਤੀ ਹੈ ਕਿ ਜੋ ਤੁਸੀਂ ਕਹਿਣਾ ਹੈ, ਉਹ ਕਹਿ ਲਿਆ ਹੈ । ਜਦੋਂ ਤੁਹਾਡੀ ਵਾਰੀ ਆਵੇਗੀ, ਉਦੋਂ ਤੁਹਾਨੂੰ ਸੁਣਾਂਗੇ ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਸਾਨ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ।)

---

** Not recorded/expunged as ordered by the Chair.

**ਮਾਨਯੋਗ ਸਪੀਕਰ :** ਸਿਰਫ ਬਾਦਲ ਸਾਹਿਬ ਨੇ ਬੋਲਣਾ ਹੈ, ਉਹ ਹੀ ਰਿਕਾਰਡ ਕਰਨਾ ਹੈ । ਉਸ ਤੋਂ ਇਲਾਵਾ ਜੋ ਬਗੈਰ ਪਰਮਿਸ਼ਨ ਤੋਂ ਬੋਲਿਆ ਗਿਆ ਹੈ, ਉਹ ਸਾਰੇ ਦਾ ਸਾਰੇ ਐਕਸਪੰਜ ਕਰ ਦਿੱਤਾ ਜਾਵੇ। ਜੋ ਪਹਿਲਾਂ ਵੀ ਕੋਈ ਗਲਤ ਲਫਜ਼ ਕਿਹਾ ਗਿਆ ਹੈ, ਉਸ ਨੂੰ ਵੀ ਐਕਸਪੰਜ ਕਰ ਦਿੱਤਾ ਜਾਵੇ।

**Deputy Chief Minister** : It is most unfortunate. (Interruptions) (Noises).

**Mr. Speaker :** It should not be recorded.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੰਬਲੀ ਵਿੱਚ ਜੇ ਇਹ ਇਹੋ ਜਿਹੀ ਲੈਂਗੁਏਜ਼ ਯੂਜ਼ ਕਰਨਗੇ ਤਾਂ It is most unfortunate. You can't call anybody like this. You can't name like this or accuse anybody. ਇਸ ਦਾ ਮਤਲਬ ਇਹ ਨਹੀਂ । (ਵਿਘਨ) (ਸ਼ੋਰ) ਚੰਨੀ ਸਾਹਿਬ, ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਜਦੋਂ ਤੁਸੀਂ ਬੋਲੋਗੇ, ਅਸੀਂ ਸਾਰੇ ਚੁੱਪ-ਚਾਪ ਸੁਣਾਂਗੇ ਪਰ ਇਹ ਨਹੀਂ ਹੋ ਸਕਦਾ ਕਿ ਤੁਸੀਂ ਆਪਣੇ ਹਿਸਾਬ ਨਾਲ ਚਲੋ । ਜੋ ਅਸੰਬਲੀ ਦੇ ਰੂਲਜ਼ ਹਨ, ਉਹ ਰੂਲਜ਼ ਫਾਲੋ ਹੋਣਗੇ । ਤੁਹਾਡੇ ਬਣਾਏ ਰੂਲਜ਼ ਫਾਲੋ ਨਹੀਂ ਹੋਣਗੇ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਲ ਤੇ ਮੁੜ ਵਸੇਬਾ ਮੰਤਰੀ :** ਕਾਂਗਰਸ ਪਾਰਟੀ ਪਾਣੀਆਂ ਦੇ ਮੁੱਦੇ ਤੇ ਪੰਜਾਬੀਆਂ ਨਾਲ ਧੋਖਾ ਕਰ ਰਹੀ ਹੈ । (ਵਿਘਨ) (ਸ਼ੋਰ)

**ਰਾਣਾ ਗੁਰਜੀਤ ਸਿੰਘ :****

**Mr. Speaker :** Not to be recorded.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

---

** Not recorded/expunged as ordered by the Chair.

**ਮਾਨਯੋਗ ਸਪੀਕਰ :** ਸੀ. ਐਮ. ਸਾਹਿਬ ਸਟਾਰਟ ਕਰਨਗੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਤਾਂ ਬੋਲਣ ਦਿਓ ।(ਵਿਘਨ ਸ਼ੋਰ)

**ਮਾਨਯੋਗ ਸਪੀਕਰ :** ਨਹੀਂ । ਮੈਂ ਤੁਹਾਡੀ ਸਾਰੀ ਗੱਲ ਸੁਣ ਲਈ ਹੈ । ਜੋ ਤੁਸੀਂ ਕਹਿਣਾ ਹੈ, ਆਪਾਂ ਕਹਿ ਦਿੱਤਾ ਹੈ । ਤੁਹਾਡੀ ਗੱਲ ਹੋ ਗਈ ਹੈ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਦੇਖੋ ਅਕਾਰਡਿੰਗ ਟੂ ਦਾ ਪ੍ਰੈਕਟਿਸ ਮੂਵਰ ਹੀ ਪਹਿਲਾਂ ਬੋਲਦਾ ਹੈ, ਇਸ ਕਰਕੇ ਬਾਦਲ ਸਾਹਿਬ ਨੇ ਪਹਿਲਾਂ ਬੋਲਣਾ ਹੈ, ਇਨ੍ਹਾਂ ਨੂੰ ਬੋਲਣ ਦਿਓ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Not to be recorded. ਜੋ ਮੇਰੇ ਪੁੱਛੇ ਬਗੈਰ ਬੋਲਦੇ ਹਨ, not to be recorded.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਵੱਲੋਂ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਟਰਾਂਸਪੋਰਟ ਮੰਤਰੀ, ਮਾਨਯੋਗ ਮੈਂਬਰ ਸਰਦਾਰ ਜੋਗਿੰਦਰ ਸਿੰਘ ਜਿੰਦੂ, ਸਰਦਾਰ ਹਰਪ੍ਰੀਤ ਸਿੰਘ, ਸਰਦਾਰ ਹਰੀ ਸਿੰਘ ਜ਼ੀਰਾ ਅਤੇ ਸਰਦਾਰ ਬਲਜੀਤ ਸਿੰਘ ਜਲਾਲਉਸਮਾ ਸਦਨ ਵਿੱਚ ਪੇਪਰ ਲਹਿਰਾ ਰਹੇ ਸਨ।)

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਦੱਸੋ ਤੁਸੀਂ ਕੀ ਕਹਿਣਾ ਹੈ?

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਅੱਜ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ** ਨੇ ਕੀਤਾ, ਅੱਜ ਕਾਂਗਰਸ ਪਾਰਟੀ ਪਾਣੀ ਦੇ ਮੁੱਦੇ ਤੇ ਹਾਊਸ ਦੇ ਅੰਦਰ ਬਹਿ ਕੇ ਉਹੀ ਕੰਮ ਕਰ ਰਹੀ ਹੈ, ਪਾਣੀਆਂ ਦੇ ਮੁੱਦੇ ਤੇ

** Not recorded as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਬਿਲਕੁਲ ਉਹੀ ਕੰਮ ਕਰ ਰਹੀ ਹੈ। ਪੰਜਾਬੀਆਂ ਨਾਲ ਪਹਿਲਾਂ ਇਨ੍ਹਾਂ ਦੀ ਕਾਂਗਰਸ ਪ੍ਰੈਜ਼ੀਡੈਂਟ, ਪ੍ਰਧਾਨ ਮੰਤਰੀ ਨੇ ਧੋਖਾ ਕੀਤਾ ਅਤੇ ਅੱਜ ਇਹ ਉਸੇ ਤਰੀਕੇ ਨਾਲ ਪੰਜਾਬੀਆਂ ਦੇ ਨਾਲ ਧੋਖਾ ਕਰ ਰਹੇ ਹਨ।

**Mr. Speaker :** Please do'not mention the name. Not to be recorded. Not to be recorded.

**ਸਰਦਾਰ ਸੁਖਜਿੰਦਰ ਸਿੰਘ :****

**ਮਾਲ ਤੇ ਮੁੜ ਵਸੇਬਾ ਮੰਤਰੀ :****

**Mr. Speaker :** Nothing should be recorded. Not to be recorded. ..(ਵਿਘਨ).. ਹਾਂ ਜੀ, ਮਿੱਤਲ ਸਾਹਿਬ। ਮਿੱਤਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। ...(ਵਿਘਨ).... ਇੱਕ ਮਿੰਟ ਜੀ, ਮਿੱਤਲ ਸਾਹਿਬ, ਤੁਸੀਂ ਦੱਸੋ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਬੜੀ ....(ਵਿਘਨ).... ਪਲੀਜ਼, ਇੱਕ ਮਿੰਟ। ਸਪੀਕਰ ਸਾਹਿਬ, ਮੈਨੂੰ ਇੱਕ ਬੜੀ ਥੈਂਕਲੈਸ ਡਿਊਟੀ ਡਿਸਚਾਰਜ ਕਰਨੀ ਪੈ ਰਹੀ ਹੈ। ਦੋ ਵਾਰ ਤੁਸੀਂ ਹਾਊਸ ਐਡਜਰਨ ਕਰ ਲਿਆ। ਤੀਜੀ ਵਾਰ ਆਪਾਂ ਇਕੱਠੇ ਹੋਏ ਹਾਂ।

(**ਅਵਾਜ਼ਾਂ :** ਚੌਥੀ ਵਾਰ)

ਚਲੋ, ਚੌਥੀ ਵਾਰ ਲਗਾ ਲਓ। ਵੈਸੇ ਦੋ ਵਾਰੀ ਬਹੁਤ ਹੁੰਦਾ ਹੈ ਤਾਂ ਵੀ ਆਪਾਂ ਪ੍ਰੋਸੀਡਿੰਗਜ਼ ਸ਼ੁਰੂ ਨਹੀਂ ਕਰ ਸਕੇ। ਕਹੀ ਜਾਂਦੇ ਹਾਂ ਕਿ ਅਸੀਂ ਮੁੱਖ ਮੰਤਰੀ ਨੂੰ ਸੁਣਨਾ ਚਾਹੁੰਦੇ ਹਾਂ, ਮੁੱਖ ਮੰਤਰੀ ਤਾਂ ਚਾਰ ਵਾਰ ਖੜ੍ਹੇ ਹੋ ਗਏ (ਵਿਘਨ) ਫਿਰ ਸੁਣ ਲਵੋ ਤੁਸੀਂ। ਬੋਲ ਲੈਣ ਦਿਓ ਫਿਰ ਤੁਹਾਨੂੰ ਸੁਣ ਲੈਂਦੇ ਹਾਂ। ਚਾਰ ਵਾਰ (ਵਿਘਨ) ਇੱਕ ਮਿੰਟ ਠਹਿਰੋ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਤੁਸੀਂ ਨਾ ਬੋਲੋ। ਚਾਰ ਵਾਰ ਮੁੱਖ ਮੰਤਰੀ ਜੀ ਖੜ੍ਹੇ ਹੋਏ ਔਰ ਚਾਰ ਵਾਰੀ ਹੀ ਮੇਰਾ ਛੋਟਾ ਭਰਾ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹਾ ਹੋ ਗਿਆ। ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਨੂੰ ਵੀ ਸੁਣੀਏ ਅਤੇ ਇਧਰੋਂ ਵੀ ਸੁਣੀਏ (ਵਿਘਨ) ਅਮੈਂਡਮੈਂਟ ਦੀ ਗੱਲ ਖਤਮ ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਇਹ ਪਾਣੀਆਂ ਵਾਲਾ ਐਸਾ ਮਸਲਾ ਸੀ ਔਰ ਜਦੋਂ ਇਨ੍ਹਾਂ ਨੇ ਐਗਰੀਮੈਂਟ ਟਰਮੀਨੇਸ਼ਨ ਬਿਲ ਲਿਆਂਦਾ ਸੀ ਤਾਂ ਬਾਦਲ ਸਾਹਿਬ ਨੇ ਲੀਡਰ ਆਫ ਦਿ ਆਪੋਜ਼ੀਸ਼ਨ ਵਜੋਂ ਨਾਲ ਜਾ ਕੇ ਗਵਰਨਰ ਸਾਹਿਬ

** Not recorded as ordered by the Chair.

ਦੇ ਦਸਤਖਤ ਕਰਵਾਏ ਸੀ .(ਵਿਘਨ) ਔਰ ਇਥੇ ਪੂਰਾ ਸਮਰਥਨ ਦਿੱਤਾ ਸੀ ...(ਵਿਘਨ)....

**ਮਾਨਯੋਗ ਸਪੀਕਰ :** ਮੈਨੂੰ ਇਨ੍ਹਾਂ ਨੇ ਇੱਕ ਸੁਜੈਸ਼ਨ ਦਿੱਤੀ ਹੈ। ਉਹ ਮੰਨ ਲਈਏ, ਸੋਚ ਲਈਏ। ਇਨ੍ਹਾਂ ਨੇ ਸੁਜੈਸ਼ਨ ਦਿੱਤੀ ਹੈ ਕਿ ਜਿਹੜੀ ਅਮੈਂਡਮੈਂਟ ਮੈਂ ਰਿਜੈਕਟ ਕੀਤੀ ਹੈ, ਇਨ੍ਹਾਂ ਨੇ ਕਿਹਾ ਸੀ ਕਿ ਇਹ ਅਮੈਂਡਮੈਂਟ ਕਰਨੀ ਚਾਹੀਦੀ ਹੈ। ਇਹ ਕਹਿੰਦੇ ਹਨ ਕਿ ਇਸ ਨੂੰ ਬਾਦਲ ਸਾਹਿਬ ਹੁਰਾਂ ਨੂੰ ਪੜ੍ਹਾ ਦਿਓ ਫਿਰ ਸਾਡੀ ਤਸੱਲੀ ਹੈ .(ਵਿਘਨ) ਨਹੀਂ, ਨਹੀਂ, ਬਹਿਸ ਇਹੀ (ਬਾਦਲ ਸਾਹਿਬ) ਹੀ ਸ਼ੁਰੂ ਕਰਨਗੇ ...(ਵਿਘਨ).... ਮੇਰੀ ਗੱਲ ਸੁਣੋ, ਇਹ ਉਨ੍ਹਾਂ ਨੂੰ ਦੇ ਦੇਣ। ਜੇ ਬਾਦਲ ਸਾਹਿਬ ਨੂੰ ਠੀਕ ਲੱਗੇ ਇਹ ਪੜ੍ਹ ਲੈਣ ....(ਵਿਘਨ)....

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇੱਕ ਕਾਨੂੰਨ ਹੈ (ਵਿਘਨ)

**ਮਾਨਯੋਗ ਸਪੀਕਰ :** ਨਹੀਂ, ਉਹ ਪੜ੍ਹ ਲੈਣ, ਅਮਲ ਉਨ੍ਹਾਂ ਦਾ ਕੋਈ ਜ਼ਰੂਰੀ ਨਹੀਂ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੈਂਬਲੀ ਦਾ ਇੱਕ ਕਾਨੂੰਨ ਹੈ ..(ਵਿਘਨ)..

**ਮਾਨਯੋਗ ਸਪੀਕਰ :** ਉਹ ਸਿਰਫ ਪੜ੍ਹਨ ਲਈ ਕਹਿੰਦੇ ਹਨ।

**ਉਪ ਮੁੱਖ ਮੰਤਰੀ :** ਜੋ ਕਾਨੂੰਨ ਹੈ, ਉਸ ਵਿੱਚ ਤੁਸੀਂ ਵੀ ਕੁਝ ਚੇਂਜ ਨਹੀਂ ਕਰ ਸਕਦੇ। ਇੱਕ ਪ੍ਰੋਸੀਜ਼ਰ ਹੈ। ਜੇਕਰ ਕੋਈ ਚੀਜ਼ ਰਿਜੈਕਟ ਹੋ ਗਈ ਹੈ, ਇਸ ਦਾ ਮਤਲਬ ਤੁਸੀਂ ਸਾਰੀਆਂ ਚੀਜ਼ਾਂ .(ਵਿਘਨ)..ਮੇਰੀ ਇੱਕ ਗੱਲ ਸੁਣੋ, ਸਪੀਕਰ ਸਾਹਿਬ, nobody has the right to change anything which is against the proceedings and the rules.

**ਮਾਨਯੋਗ ਸਪੀਕਰ :** ਚੇਂਜ ਤਾਂ ਹੋ ਨਹੀਂ ਸਕਦੀ।

**ਉਪ ਮੁੱਖ ਮੰਤਰੀ :** ਇੱਕ ਵਾਰੀ ਤੁਹਾਡਾ ਡਿਸੀਜ਼ਨ ਆ ਗਿਆ, we cannot allow a resolution or an amendment. This thing is very clear.

**ਮਾਨਯੋਗ ਸਪੀਕਰ :** ਇਹ ਚੈਲੰਜ ਨਾ ਕਰੋ, ਇਹ ਗੱਲ ਨਹੀਂ ..(ਵਿਘਨ) ਮੇਰੀ ਤਾਂ ਸਿਰਫ ਹਾਊਸ ਨੂੰ ਚਲਾਉਣ ਦੀ ਗੱਲ ਹੈ.. (ਵਿਘਨ ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਬਾਦਲ ਸਾਹਿਬ ਨੂੰ ਪੜ੍ਹਨ ਦੀ ਲੋੜ ਨਹੀਂ ਹੈ।

**ਮਾਨਯੋਗ ਸਪੀਕਰ:** ਨਹੀਂ, ਇਹ ਤਾਂ ਸਿਰਫ ਪੜ੍ਹਨ ਤੱਕ ਹੀ ਮਹਿਦੂਦ ਹੈ, ਬਾਦਲ ਸਾਹਿਬ ਦੇ ਦੇਖਣ ਤੱਕ ਹੀ ਮਹਿਦੂਦ ਹੈ.... (ਵਿਘਨ ਸ਼ੋਰ)

----

## MOTION REGARDING SUSPENSION OF TWO OPPOSITION MEMBERS FROM PROCEEDINGS OF THE HOUSE FOR THE REMAINING PERIOD OF THE DAY

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜੋ ਮੇਰੀ ਡਿਊਟੀ ਹੈ ਅਤੇ ਮੈਨੂੰ ਬੜਾ ਅਫਸੋਸ ਹੈ ਕਿ ਮੈਂ ਇੱਕ ਥੈਂਕਲੈੱਸ ਡਿਊਟੀ ਡਿਸਚਾਰਜ ਕਰਨ ਲੱਗਿਆ ਹਾਂ। ਮੈਂ ਰੂਲ 97 (2) ਥੱਲੇ ਤੁਹਾਨੂੰ ਬੇਨਤੀ ਕਰਨ ਲੱਗਿਆ ਹਾਂ ਕਿ ਇਹ ਬਾਹਰ ਗੈਲਰੀ ਵਿੱਚ, ਲਾਬੀ ਵਿੱਚ ਕਸਮਾਂ ਖਾ ਕੇ ਆਏ ਹਨ ਕਿ ਅਸੀਂ ਹਾਊਸ ਨਹੀਂ ਚੱਲਣ ਦੇਣਾ ਔਰ ਅਸੀਂ ਸੀ.ਐਮ.ਸਾਹਿਬ ਨੂੰ ਬੋਲਣ ਨਹੀਂ ਦੇਣਾ । ਇਸ ਲਈ ਮੈਂ ਮਤਾ ਪੇਸ਼ ਕਰਦਾ ਹਾਂ..

(ਇਸ ਸਮੇਂ ਸਦਨ ਵਿੱਚ ਆਪੋਜ਼ੀਸ਼ਨ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਤੇ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> "ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਸਰਵਸ਼੍ਰੀ ਸੁਖਜਿੰਦਰ ਸਿੰਘ ਰੰਧਾਵਾ ਅਤੇ ਬਲਬੀਰ ਸਿੰਘ ਸਿੱਧੂ ਨੇ ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਲਈ ਮੁਅੱਤਲ ਕੀਤਾ ਜਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਸਰਵਸ਼੍ਰੀ ਸੁਖਜਿੰਦਰ ਸਿੰਘ ਰੰਧਾਵਾ ਅਤੇ ਬਲਬੀਰ ਸਿੰਘ ਸਿੱਧੂ ਨੇ ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਲਈ ਮੁਅੱਤਲ ਕੀਤਾ ਜਾਵੇ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

" ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਸਰਵਸ਼੍ਰੀ ਸੁਖਜਿੰਦਰ ਸਿੰਘ ਰੰਧਾਵਾ ਅਤੇ ਬਲਬੀਰ ਸਿੰਘ ਸਿੱਧੂ ਨੇ ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਲਈ ਮੁਅੱਤਲ ਕੀਤਾ ਜਾਵੇ।"

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ਨਾਅਰੇ ਲਗਾਉਣ ਲੱਗ ਪਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

----

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ** ਨਾਹਰੇ ਰਿਕਾਰਡ ਨਾ ਕੀਤੇ ਜਾਣ। ਹਾਊਸ

** Not recorded as ordered by the Chair.

[ ਮਾਨਯੋਗ ਸਪੀਕਰ ]

2.20 ਵਜੇ ਬਾਅਦ ਦੁਪਹਿਰ ਤੱਕ ਐਡਜਰਨ ਕੀਤਾ ਜਾਂਦਾ ਹੈ।

*2.03 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ 2.20 ਵਜੇ ਬਾਅਦ ਦੁਪਹਿਰ ਤੱਕ ਐਡਜਰਨ ਹੋ ਗਿਆ ਅਤੇ 2.20 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਬਹੁਤ ਹੋ ਗਿਆ ਹੈ। Please sit down now. No, No. I have given you more than sufficient time. (ਵਿਘਨ, ਸ਼ੋਰ)

------

## EXTENSION OF THE TIME OF THE SITTING OF THE HOUSE

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਅਹਿਮ ਮਸਲਾ ਹੈ। ਇਸ ਲਈ ਹਾਊਸ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ till the debate is concluded.

**ਮਾਨਯੋਗ ਸਪੀਕਰ :** ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਜਦੋਂ ਤੱਕ ਸਾਰੀ ਡਿਬੇਟ ਕਨਕਲੂਡ ਨਾ ਹੋ ਜਾਵੇ ਉਦੋਂ ਤੱਕ ਹਾਊਸ ਨੂੰ ਐਕਸਟੈਂਡ ਕਰ ਦਿੱਤਾ ਜਾਵੇ।

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਜਦੋਂ ਤੱਕ ਅੱਜ ਦੀਆਂ ਪ੍ਰੋਸੀਡਿੰਗਜ਼ ਪੂਰੀਆਂ ਨਾ ਹੋ ਜਾਣ, ਉਦੋਂ ਤੱਕ ਹਾਊਸ ਐਕਸਟੈਂਡ ਕੀਤਾ ਜਾਂਦਾ ਹੈ। (ਵਿਘਨ, ਸ਼ੋਰ) Nothing should be recorded without my permission.

------

## OFFICIAL RESOLUTION REG. SYL CANAL

*(Resumption)*

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਦੋ ਮੈਂਬਰ ਨੇਮ ਕੀਤੇ ਸੀ ਅਤੇ ਉਨ੍ਹਾਂ ਨੂੰ ਬਾਹਰ ਜਾਣ ਦਾ ਤੁਸੀਂ ਹੁਕਮ ਦਿੱਤਾ ਸੀ but they are still

sitting here. (ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ, ਸ਼ੋਰ)

**Mr. Speaker :** Please sit down. ਮੈਂ ਸਿਰਫ਼ ਤੁਹਾਨੂੰ ਦੇਖਦਿਆਂ ਤਿੰਨ ਵਾਰ ਹਾਊਸ ਨੂੰ ਐਡਜਰਨ ਕੀਤਾ ਹੈ ਤਾਂ ਕਿ ਹਾਊਸ ਚੱਲ ਜਾਵੇ। You have not cooperated with me. Please sit down now. (ਵਿਘਨ, ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਮੈਂ ਗੱਲ ਕੀਤੀ ਸੀ, ਉਸ ਵਿੱਚ ਜੇ former Prime Minister ਦਾ ਨਾਂ ਐਕਸਪੰਜ ਕਰਨਾ ਹੈ ਤਾਂ ਉਹ ਕਰ ਲਓ। ਬਾਕੀ ਕੋਈ ਅਜਿਹੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਸਿਰਫ਼ ਤੇ ਸਿਰਫ਼ ਪ੍ਰਧਾਨ ਮੰਤਰੀ ਸਾਹਿਬਾ ** ਦਾ ਨਾਂ, ਕਿਉਂਕਿ she is not Member of the House. ਇਹ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਸਾਡੀ ਗੱਲ ਸੁਣ ਲਓ।

**Mr. Speaker :** No. Please sit down now.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਨਾਨ-ਕੋਆਪਰੇਸ਼ਨ ਕਿੰਨੀ ਦੇਰ ਚਲਦੀ ਰਹੇਗੀ? ਮੈਂ ਤਾਂ ਇਹ ਪਹਿਲਾਂ ਵੀ ਕਿਹਾ ਸੀ ਕਿ ਸਾਡੀ ਬੜੀ ਥੈਂਕਲੈੱਸ ਡਿਊਟੀ ਹੈ। ਕਈ ਵਾਰ ਅਜਿਹੇ ਮਤੇ ਲਿਆਉਣੇ ਪੈਂਦੇ ਹਨ। (ਵਿਘਨ, ਸ਼ੋਰ) ਮੈਂ ਚੰਨੀ ਸਾਹਿਬ ਤੁਹਾਨੂੰ ਵੀ ਅਤੇ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਕ ਵਾਰ ਸੀ.ਐਮ. ਸਾਹਿਬ ਨੂੰ ਸੁਣ ਲਓ ਫਿਰ ਜੋ ਮਰਜ਼ੀ ਬੋਲ ਲੈਣਾ। ਅਸੀਂ ਹੁਣ ਹਾਊਸ ਐਕਸਟੈਂਡ ਕਰ ਦਿੱਤਾ ਹੈ, ਭਾਵੇਂ 5.00 ਵਜੇ ਤੱਕ ਕਰ ਲਓ, 6.00 ਵਜੇ ਤੱਕ ਕਰ ਲਓ, 12.00 ਵਜੇ ਤੱਕ ਕਰ ਲਓ ਪਰ ਕਮਾਲ ਦੀ ਗੱਲ ਹੈ ਕਿ ਤੁਸੀਂ ਸਾਡੇ ਲੀਡਰ ਨੂੰ ਸੁਣਨ ਨੂੰ ਤਿਆਰ ਨਹੀਂ ਹੋ। (ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਤਾਂ ਕਹਿੰਦਾ ਹਾਂ ਕਿ ਅਸੀਂ ਰਾਤੀਂ 12.00 ਵਜੇ ਤੱਕ ਸੁਣਨ ਨੂੰ ਤਿਆਰ ਹਾਂ।

**ਸੰਸਦੀ ਮਾਮਲੇ ਮੰਤਰੀ:** ਤੁਹਾਡੀ ਕਮਾਲ ਦੀ ਗੱਲ ਹੈ, ਤੁਸੀਂ ਸਾਡੇ ਲੀਡਰ ਸਾਹਿਬ ਨੂੰ ਸੁਣਨ ਲਈ ਤਿਆਰ ਨਹੀਂ ਹੋ।

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ:** ਅਸੀਂ ਸੁਣਨ ਨੂੰ ਤਿਆਰ ਹਾਂ।

**ਸੰਸਦੀ ਮਾਮਲੇ ਮੰਤਰੀ:** ਕਮ-ਜ਼-ਕਮ ਅਸੀਂ ਤੁਹਾਡਾ ਸਵਾਗਤ ਕੀਤਾ ਹੈ। ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਬਣੇ ਹੋ। Chief Minister has the privilege only. ਜਿਹੜੇ ਮੁੱਖ ਮੁੱਦੇ ਹਨ, ਮੈਂ ਪ੍ਰੋਸੀਡਿੰਗ ਦੇਖ ਕੇ ਆਇਆ ਹਾਂ.. (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਾਡੀ ਅਮੈਂਡਮੈਂਟ ਵੀ ਨਾਲ ਲੈ ਆਉ, ਦੋਵਾਂ ਉਤੇ ਬਹਿਸ ਕਰੋ, ਅਸੀਂ ਤਿਆਰ ਹਾਂ।

**ਸੰਸਦੀ ਮਾਮਲੇ ਮੰਤਰੀ:** ਮੈਂ ਵੀ ਆਫੀਸ਼ੀਅਲ ਰੈਜ਼ੋਲਿਊਸ਼ਨ ਮੂਵ ਕੀਤਾ ਸੀ, first I spoke, ਫਿਰ ਤੁਹਾਡੇ ਆਨਰੇਬਲ ਮੈਂਬਰ ਬੋਲੇ। ਤੁਹਾਡੀ ਅਮੈਂਡਮੈਂਟ ਖਤਮ ਹੋ ਚੁੱਕੀ ਹੈ। (ਵਿਘਨ)(ਸ਼ੋਰ) ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਤੁਸੀਂ ਪਾਣੀਆਂ ਦੇ ਮਸਲੇ ਤੇ ਗੁਨਾਹ ਕੀਤੇ ਹੋਏ ਹਨ, ਬਹਿਸ ਵਿੱਚ ਹਿੱਸਾ ਲੈ ਕੇ ਸ਼ਾਇਦ ਗੁਨਾਹ ਕੁਝ ਮੁਆਫ ਹੋ ਜਾਣ। ਤੁਸੀਂ ਤਾਂ ਵਾਹਿਗੁਰੂ ਅੱਗੇ ਅਰਦਾਸ ਕਰੋ ਕਿ ਤੁਹਾਡੇ ਗੁਨਾਹ ਮੁਆਫ ਹੋ ਜਾਣ। ਮੈਂ ਕਹਿੰਦਾ ਹਾਂ ਕਿ ਤੁਸੀਂ ਇੰਨਾ ਵੱਡਾ ਧੱਕਾ ਕੀਤਾ ਹੈ...

**ਸਿੱਖਿਆ ਮੰਤਰੀ :** ਤੁਸੀਂ ਜੋ ਕੁਝ ਬੋਲਣਾ ਚਾਹੁੰਦੇ ਹੋ, ਤੁਸੀਂ ਉਹ ਬੋਲ ਲੈਣਾ (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਕਪੂਰੀ ਕੌਣ ਗਿਆ ਸੀ? ਉਥੇ ਸਰਦਾਰ ਪਰਕਾਸ਼ ਸਿੰਘ ਬਾਦਲ ਗਏ ਸੀ ਕਿ ਤੁਸੀਂ ਗਏ ਸੀ? (ਵਿਘਨ)(ਸ਼ੋਰ) ਕਪੂਰੀ ਵਿੱਚ ਕੀ ਕੀਤਾ ਸੀ? (ਵਿਘਨ) ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਇਨ੍ਹਾਂ ਦੀ ਬੋਲਣ ਦੀ ਇੰਟੈਂਸ਼ਨ ਨਹੀਂ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਕੁਝ ਮੈਂਬਰ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ**: ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਮਤਾ ਇਸ ਸਮੇਂ ਲੀਡਰ ਆਫ ਦਿ ਹਾਊਸ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਵੱਲੋਂ ਪੇਸ਼ ਕੀਤਾ ਗਿਆ ਹੈ, ਇਹ ਮਤਾ ਸਾਰੇ ਪੰਜਾਬ ਦੇ ਹਿੱਤਾਂ ਦੀ ਰਖਵਾਲੀ ਕਰਨ ਸਬੰਧੀ ਬਹੁਤ ਹੀ ਮਹੱਤਵਪੂਰਨ ਅਤੇ

ਸੰਵੇਦਨਸ਼ੀਲ ਹੈ ਕਿਉਂਕਿ ਪੰਜਾਬ ਦਾ ਪਾਣੀ ਪੰਜਾਬ ਦੀ ਜਾਨ ਹੈ। ਇਸ ਲਈ ਮੈਂ ਸਮੂਹ ਸਦਨ ਨੂੰ ਅਤੇ ਖਾਸ ਕਰਕੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕਰਨ ਲਈ ਹਾਊਸ ਦੀ ਕਾਰਵਾਈ ਕਰਨ ਲਈ ਅਤੇ ਸੀ.ਐਮ. ਸਾਹਿਬ ਨੂੰ ਬੋਲਣ ਲਈ, ਹਾਊਸ ਨੂੰ ਮਰਿਆਦਾ ਅਤੇ ਅਨੁਸ਼ਾਸ਼ਨ ਪੂਰਵਕ ਚਲਾਉਣ ਹਿੱਤ ਆਪਣਾ ਪੂਰਾ ਸਹਿਯੋਗ ਦੇਣ ਕਿਉਂਕਿ ਮਤੇ ਨੂੰ ਮੂਵ ਕਰਨ ਵਾਲੇ ਸੀ.ਐਮ. ਸਾਹਿਬ ਹਨ, ਇਸ ਕਰਕੇ ਮਤੇ ਦੇ ਮੂਵਰ ਹੀ according to the procedure, according to the rules and according to practice ਉਹ ਹੀ ਬੋਲਣਗੇ। ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਇਸ ਵਾਸਤੇ ਸਹਿਯੋਗ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਅਸੀਂ ਇਸ ਕਰਕੇ ਸਹਿਮਤ ਹਾਂ (ਵਿਘਨ)(ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਜੇ ਸਹਿਮਤ ਹੋ ਤਾਂ ਫਿਰ ਹੁਣ ਬੈਠ ਜਾਉ। ਬੈਠ ਕੇ ਸੁਣੋ।

**Mr. Speaker:** Now, please sit down.

**ਸਰਦਾਰ ਚਰਨਜੀਤ ਸਿੰਘ ਚੰਨੀ:** ਜੇ ਤੁਸੀਂ ਐਮੇਕੇਬਲੀ ਸੈਟਲ ਕਰਨਾ ਚਾਹੁੰਦੇ ਹੋ ਤਾਂ ਜਿਹੜੇ ਸਾਡੇ ਦੋ ਮੈਂਬਰ ਹਾਊਸ ਵਿਚੋਂ ਕੱਢੇ ਹਨ, ਉਨ੍ਹਾਂ ਨੂੰ ਸ਼ਾਮਲ ਕਰੋ। (ਵਿਘਨ)

**ਸੰਸਦੀ ਮਾਮਲੇ ਮੰਤਰੀ:** ਤੁਸੀਂ ਬੈਠ ਕੇ ਸੁਣੋ। ਆਪਾਂ ਲੋਕਾਂ ਨੂੰ ਅੱਛੇ ਪ੍ਰੈਸੀਡੈਂਟ ਦੇਈਏ। (ਸ਼ੋਰ) ਲੋਕਾਂ ਨੂੰ ਕੋਈ ਮਰਿਆਦਾ ਦੇਈਏ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਪਹਿਲਾਂ ਪੰਜ ਸਾਲ ਹਾਊਸ ਵਧੀਆ ਚਲਿਆ ਹੈ। ਇਹ, ਲੀਡਰ ਆਫ ਦਿ ਆਪੋਜ਼ੀਸ਼ਨ ਤਾਂ ਸੁਣਨਾ ਹੀ ਨਹੀਂ ਚਾਹੁੰਦੇ.. (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਸਾਡੀ ਅਮੈਂਡਮੈਂਟ ਵਿੱਚ ਲਿਆਉ।

**ਮਾਨਯੋਗ ਸਪੀਕਰ :** ਅਮੈਂਡਮੈਂਟ ਨਹੀਂ ਆ ਸਕਦੀ, that has been rejected. ਅਮੈਂਡਮੈਂਟ ਆਲਰੈਡੀ ਰਿਜੈਕਟ ਹੋ ਚੁੱਕੀ ਹੈ। ਜਿਹੜੀ ਅਮੈਂਡਮੈਂਟ ਰਿਜੈਕਟ ਹੋ ਚੁੱਕੀ ਹੋਵੇ, ਉਸ ਨੂੰ ਲਿਆਂਦਾ ਨਹੀਂ ਜਾ ਸਕਦਾ।

**ਸੰਸਦੀ ਮਾਮਲੇ ਮੰਤਰੀ:** ਜਾਖੜ ਸਾਹਿਬ, ਪਹਿਲਾਂ ਮੰਨਦੇ ਹੀ ਰਹੇ

[ ਸੰਸਦੀ ਮਾਮਲੇ ਮੰਤਰੀ ]

ਹਨ।ਉਹ ਮੰਨ ਜਾਂਦੇ ਸੀ। ਇਹ ਲੀਡਰ ਆਫ ਆਪੋਜ਼ੀਸ਼ਨ ਤਾਂ ਬੜਾ ਹੀ ਡਾਹਢਾ ਹੈ।

**(ਰੂਲਿੰਗ ਬੈਂਚਿੰਜ ਵੱਲੋਂ ਕੁਝ ਅਵਾਜ਼ਾਂ:** ਜਾਖੜ ਸਾਹਿਬ ਨੂੰ ਦੁਬਾਰਾ ਲਿਆਂਦਾ ਜਾਵੇ। ਅਸੀਂ ਰੈਜ਼ੋਲਿਊਸ਼ਨ ਲਿਆਉਂਦੇ ਹਾਂ ਕਿ ਜਾਖੜ ਸਾਹਿਬ ਨੂੰ ਦੁਬਾਰਾ ਲਿਆਉ।)

**ਸੰਸਦੀ ਮਾਮਲੇ ਮੰਤਰੀ:** ਅਸੀਂ ਹੁਣ ਨਾਅਰਾ ਇਹੀ ਲਗਾ ਦੇਣਾ ਹੈ ਕਿ ਜਾਖੜ ਸਾਹਿਬ ਨੂੰ ਦੁਬਾਰਾ ਲਿਆਉ... (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਦੋ ਮਿੰਟ ਲਈ ਸਾਡੀ ਗੱਲ ਸੁਣ ਲਵੋ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਦੋ ਮਿੰਟ ਕਰਦੇ ਕਰਦੇ ਦੋ ਘੰਟੇ ਨਿਕਲ ਗਏ ਹਨ। (ਵਿਘਨ )(ਸ਼ੋਰ) They are wasting the time.

**Mr. Speaker:** Mittal Sahib, They are not going to allow to run the House.

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਬਾਦਲ ਸਾਹਿਬ ਦੇ ਬੋਲਣ ਤੋਂ ਬਾਅਦ ਤੁਸੀਂ ਬੋਲਣਾ ਹੈ, ਤੁਸੀਂ ਆਪਣੀ ਗੱਲ ਉਦੋਂ ਕਹਿ ਦੇਣਾ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਤੁਸੀਂ ਵੀ ਬੇਨਤੀ ਕਰ ਲਈ। ਅਸੀਂ ਵੀ ਕਰ ਲਈ ਹੈ , ਹੁਣ ਦੁਬਾਰਾ ਹੱਥ ਜੋੜ ਕੇ ਫਿਰ ਬੇਨਤੀ ਕਰ ਲੈਂਦੇ ਹਾਂ। ਤੁਸੀਂ ਸੀ.ਐਮ. ਸਾਹਿਬ ਨੂੰ ਸੁਣ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਪੰਜਾਬ ਦੇ ਹਿੱਤਾਂ ਦੀ ਗੱਲ ਕਰੋ ਜੀ, ਮੈਂ ਤੁਹਾਡੇ ਪੈਰੀਂ ਹੱਥ ਲਗਾ ਦੇਵਾਂ? ਤੁਸੀਂ ਪੰਜਾਬ ਦੀ ਆਪੋਜ਼ੀਸ਼ਨ ਧਿਰ ਦੀ ਜ਼ੁਬਾਨ ਨਾ ਦਬਾਉ। ਤੁਸੀਂ ** ਨੂੰ ਸਮਝਾਉਣ ਦੀ ਗੱਲ ਕਰੋ। ਜੋ ਉਨ੍ਹਾਂ ਨੇ ਐਕਸ਼ਨ ਲਿਆ ਹੈ, ਉਸ ਦੇ ਖਿਲਾਫ ਨਿੰਦਾ ਕਰਨ ਦੀ ਗੱਲ ਕਰੋ। ਕੀ ਉਨ੍ਹਾਂ ਨੇ ਠੀਕ ਕੀਤਾ ਹੈ?

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ:** ਐਕਸ਼ਨ ਕਰਨ ਦੀ ਲੋੜ ਕਿਉਂ ਪਈ? (ਵਿਘਨ)(ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਬਹੁਤ ਸਾਰੇ

** Expunged as ordered by the Chair.

ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਉਪ ਮੁੱਖ ਮੰਤਰੀ :** ਚੰਨੀ ਸਾਹਿਬ, ਇਸ ਤਰ੍ਹਾਂ ਕਰਦੇ ਹਾਂ ਕਿ ਤੁਸੀਂ ਸਾਨੂੰ ਇਕ ਸਵਾਲ ਦਾ ਜਵਾਬ ਦੇ ਦਿਓ। ਤੁਸੀਂ ਕਹਿ ਰਹੇ ਹੋ ਕਿ ਸੀ.ਐਮ. ਸਾਹਿਬ ਨੂੰ ਪਹਿਲਾਂ ਨਹੀਂ ਬੋਲਣ ਦੇਣਾ, ਕੀ ਇਹ ਤੁਹਾਡਾ ਪੱਕਾ ਫੈਸਲਾ ਹੈ? (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਅਜਿਹੀ ਗੱਲ ਨਹੀਂ ਹੈ।ਅਸੀਂ ਤਾਂ ਅਮੈਂਡਮੈਂਟ ਦੀ ਗੱਲ ਕਰ ਰਹੇ ਹਾਂ... (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਜਿਹੜੀ ਪਹਿਲਾਂ ਹੀ ਰਿਜੈਕਟ ਹੋ ਚੁੱਕੀ ਹੈ, ਉਹ ਮੈਂ ਕਿਸ ਤਰ੍ਹਾਂ ਅਲਾਓ ਕਰ ਦਿਆਂ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚਲੋ ਠੀਕ ਹੈ, ਤੁਸੀਂ ਸਵਾਲ ਪੁੱਛੋ। (ਵਿਘਨ...ਸ਼ੋਰ)

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨਵੇਂ ਬਣੇ ਹਨ। ਇਕ ਕਾਨੂੰਨ ਹੈ, ਉਸੇ ਕਾਨੂੰਨ ਤਹਿਤ ਹੀ ਹਾਊਸ ਚਲਦਾ ਹੈ। ਜੇਕਰ ਤੁਸੀਂ ਹਰ ਰੋਜ਼ ਹੀ ਨਵੇਂ ਕਾਨੂੰਨ ਬਣਾਓਗੇ ਤਾਂ ਹਾਊਸ ਨਹੀਂ ਚੱਲੇਗਾ। ਤੁਸੀਂ ਸਪੀਕਰ ਨੂੰ ਓਵਰ ਰੂਲ ਨਹੀਂ ਕਰ ਸਕਦੇ। ਇਹ ਸਪੀਕਰ ਦਾ ਕਾਨੂੰਨ ਹੈ ਕਿ ਜਿਹੜਾ ਵੀ ਰੈਜ਼ੋਲਿਊਸ਼ਨ ਲੇਅ ਕਰਦਾ ਹੈ, ਚਾਹੇ ਕੋਈ ਵੀ ਹੋਵੇ, ਜੇਕਰ ਤੁਹਾਡਾ ਰੈਜ਼ੋਲਿਊਸ਼ਨ ਹੁੰਦਾ ਤਾਂ ਤੁਸੀਂ ਮੂਵ ਕਰਨਾ ਸੀ ਪਰ ਹੁਣ ਸੀ.ਐਮ. ਸਾਹਿਬ ਦਾ ਰੈਜ਼ੋਲਿਊਸ਼ਨ ਹੈ, ਸੋ ਸੀ.ਐਮ. ਸਾਹਿਬ ਮੂਵ ਕਰਨਗੇ, ਇਹ ਕਾਨੂੰਨ ਹੈ। ਮੈਂ ਤੁਹਾਨੂੰ ਆਪਣੀ ਸਾਰੀ ਪਾਰਟੀ ਦੀ ਤਰਫੋਂ ਆਸ਼ਵਾਸਨ ਦਿੰਦਾ ਹਾਂ ਕਿ ਜਦੋਂ ਤੁਸੀਂ ਬੋਲੋਗੇ ਤਾਂ ਅਸੀਂ ਸਾਰੇ ਤੁਹਾਨੂੰ ਸੁਣਾਂਗੇ। ਅਮੈਂਡਮੈਂਟ ਹਮੇਸ਼ਾ ਬਾਅਦ ਵਿਚ ਆਉਂਦੀ ਹੈ, ਉਸ ਵਿਚ ਵੋਟਿੰਗ ਹੁੰਦੀ ਹੈ। ਪਹਿਲਾਂ ਇਸ਼ੂ ਤਾਂ ਰੇਜ਼ ਹੋ ਲੈਣ ਦਿਓ। ਤੁਹਾਡਾ ਇਹ ਮਤਲਬ ਹੈ ਕਿ ਤੁਸੀਂ ਲੀਡਰ ਆਫ ਦਿ ਹਾਊਸ ਨੂੰ ਬੋਲਣ ਨਹੀਂ ਦੇਣਾ। ਇਹ ਇੰਨਾ ਅਹਿਮ ਮੁੱਦਾ ਹੈ। ਚੰਨੀ ਸਾਹਿਬ, ਮੈਂ ਦੇਖਿਆ ਹੈ ਕਿ ਤੁਸੀਂ ਹਰ ਇਸ਼ੂ ਤੇ ਬੋਲਦੇ ਹੋ। ਜਦੋਂ ਜਾਖੜ ਸਾਹਿਬ ਹੁੰਦੇ ਸੀ, he knows all the rules and regulations of this House. ਤੁਸੀਂ ਹਾਲੇ ਨਵੇਂ ਆਏ ਹੋ, ਸ਼ਾਇਦ ਤੁਹਾਨੂੰ ਰੂਲਾਂ ਬਾਰੇ ਨਹੀਂ ਪਤਾ।ਮੈਂ ਜਾਖੜ ਸਾਹਿਬ, ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕਰਦਾ ਹੈ isn't he the person,

[ ਉਪ ਮੁੱਖ ਮੰਤਰੀ ]

who leads the argument? ਮੈਂ ਤਾਂ ਤੁਹਾਡੇ ਨਾਲ ਸਲਾਹ ਹੀ ਕਰ ਰਿਹਾ ਹਾਂ, ਇਹ ਚੰਨੀ ਸਾਹਿਬ ਤੁਹਾਨੂੰ ਅਡਵਾਈਜ਼ ਕਰ ਦੇਣਗੇ ਕਿਉਂਕਿ ਇਹ ਕੋਈ ਪੁਲੀਟੀਕਲ ਸਟੇਜ ਨਹੀਂ ਹੈ। ਤੁਸੀਂ ਪਾਲੀਟਿਕਸ ਖੇਡਣ ਲੱਗ ਗਏ ਹੋ। ਇਹ ਇਕ ਪ੍ਰੋਸੀਜ਼ਰ ਹੈ, ਜੇਕਰ ਤੁਸੀਂ ਇਹ ਪ੍ਰੋਸੀਜ਼ਰ ਨਹੀਂ ਮੰਨਣਾ ਤਾਂ its your wish, you are breaking the law. (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਲ ਤੇ ਮੁੜ ਵਸੇਬਾ ਮੰਤਰੀ :** ਚੰਨੀ ਸਾਹਿਬ, ਤੁਸੀਂ ਅਮੈਂਡਮੈਂਟ ਦੀ ਗੱਲ ਕਰਦੇ ਹੋ, ਅਸੀਂ ਤੁਹਾਡੇ ਦੋਵੇਂ ਬੰਦੇ ਰੈਜ਼ੋਲਿਊਸ਼ਨ ਵਿਚ ਪਾ ਕੇ ਭੇਜ ਦਿਆਂਗੇ। ਤੁਸੀਂ ਗੱਲ ਤਾਂ ਸੁਣ ਲਓ। ਸਪੀਕਰ ਸਾਹਿਬ, ਕਮਾਲ ਹੋ ਗਈ ਪਹਿਲਾਂ ਇਨ੍ਹਾਂ ਦੀ ਪਾਰਟੀ ਦੇ ਫਾਰਮਰ ਪ੍ਰਾਈਮ ਮਨਿਸਟਰ ਨੇ ਪੰਜਾਬ ਨਾਲ ਧੋਖਾ ਕੀਤਾ ਹੈ। ਅੱਜ ਇਹ ਪੰਜਾਬ ਦੇ ਲੋਕਾਂ ਨਾਲ ਧੋਖਾ ਕਰ ਰਹੇ ਹਨ। (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਦੱਸਾਂਗਾ ਕਿ ਕੌਣ ਧੋਖਾ ਕਰ ਰਿਹਾ ਹੈ। ਹੁਣ ਮੇਰਾ ਜਵਾਬ ਲੈ ਲਓ.. (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਜੀ, ਸੀ.ਐਮ. ਸਾਹਿਬ ਬੋਲਣਾ ਸ਼ੁਰੂ ਕਰਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਮੇਰੇ ਦੋ ਸਵਾਲ ਹਨ, ਹੁਣ ਮੈਨੂੰ ਜਵਾਬ ਦੇ ਲੈਣ ਦਿਓ let me answer. (ਵਿਘਨ...ਸ਼ੋਰ)

**ਉਪ ਮੁੱਖ ਮੰਤਰੀ:** ਤੁਸੀਂ ਮੈਨੂੰ ਘਰ ਆ ਕੇ ਜਵਾਬ ਦੇ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੇਰੀ ਸਾਰੀ ਆਪੋਜ਼ੀਸ਼ਨ ਨੂੰ ਬੇਨਤੀ ਹੈ ਕਿ ਇਹ ਬੜਾ ਅਹਿਮ ਮਸਲਾ ਹੈ।ਤੁਸੀਂ ਆਪਣੀ ਗੱਲ ਕਹਿ ਲਈ ਹੈ, ਹੁਣ ਮੇਰੀ ਵੀ ਸੁਣ ਲਓ। ਇਹ ਮਤਾ ਪਾਸ ਹੋਣ ਦਾ ਕੋਈ ਹੋਰ ਤਰੀਕਾ ਨਹੀਂ ਹੈ.. (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਬੈਠੋ, ਮੈਂ ਬਹੁਤ ਸੁਣ ਲਿਆ। ਬਹੁਤ ਦੇਰ ਤੋਂ ਤੁਹਾਨੂੰ ਸੁਣ ਲਿਆ। (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇਹ ਸਰਕਾਰ ਕੀ ਕਰ ਰਹੀ ਹੈ? (ਵਿਘਨ...ਸ਼ੋਰ)

**ਮੁੱਖ ਮੰਤਰੀ:** ਸਰਕਾਰ ਕੀ ਕਰ ਰਹੀ ਹੈ, ਹੁਣ ਤੁਸੀਂ ਸਿਖਾਉਗੇ। (ਵਿਘਨ...ਸ਼ੋਰ)

**ਸਿੱਖਿਆ ਮੰਤਰੀ:** ਤੁਸੀਂ (ਵਿਰੋਧੀ ਧਿਰ ਵੱਲ ਇਸ਼ਾਰਾ) ਮਰਿਆਦਾ ਤਾਂ ਕਾਇਮ ਰੱਖੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਮਰਿਆਦਾ ਦਾ ਨਾਮ ਲੈ ਕੇ ਲੋਕਤੰਤਰ ਨੂੰ ਮਾਰ ਰਹੇ ਹੋ, ਤੁਸੀਂ ਆਪ ਮਰਿਆਦਾ ਸਿੱਖ ਲਓ। ਇਹ ਤੁਸੀਂ ਕੀ ਕਰ ਰਹੇ ਹੋ? ਉਪ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਮੇਰੇ ਦੋ ਸਵਾਲ ਹਨ, ਹੁਣ ਮੈਨੂੰ ਜਵਾਬ ਤਾਂ ਦੇ ਲੈਣ ਦਿਓ.... (ਵਿਘਨ...ਸ਼ੋਰ)

**ਸਿੰਜਾਈ ਮੰਤਰੀ:** ਅਸੀਂ ਸੀ.ਐਮ. ਸਾਹਿਬ ਤੋਂ ਪਹਿਲਾਂ ਤੁਹਾਨੂੰ ਬਿਲਕੁਲ ਨਹੀਂ ਬੋਲਣ ਦੇਣਾ। (ਵਿਘਨ...ਸ਼ੋਰ)

------

## MOTION REGARDING SUSPENSION OF OPPOSITION MEMBERS FROM THE PROCEEDINGS OF THE HOUSE FOR THE REMAINING PERIOD OF THE DAY

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਅਸੀਂ ਵਾਰ ਵਾਰ ਇਨ੍ਹਾਂ ਨੂੰ ਰੋਕ ਰਹੇ ਹਾਂ ਪਰ ਇਨ੍ਹਾਂ ਨੂੰ ਕੋਈ ਅਜਿਹੀ ਟ੍ਰੇਨਿੰਗ ਮਿਲੀ ਹੋਈ ਹੈ। ਇਹ (ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ) ਵੀ ਉਥੋਂ ਕੋਈ ਸੁਨੇਹਾ ਲੈ ਕੇ ਆਏ ਹਨ ਕਿ ਹਾਊਸ ਨਹੀਂ ਚੱਲਣ ਦੇਣਾ।

ਪੰਜਾਬ ਦਾ ਇਹ ਬਹੁਤ ਅਹਿਮ ਮਸਲਾ ਹੈ ਤੇ ਇਹ ਇਸ ਮਸਲੇ ਤੇ ਹਿੱਸਾ ਨਹੀਂ ਲੈਣਾ ਚਾਹੁੰਦੇ। ਇਨ੍ਹਾਂ ਵਿੱਚ ਸਹਿਨਸ਼ੀਲਤਾ ਖਤਮ ਹੋ ਗਈ ਹੈ। ਸਹਿਨਸ਼ੀਲਤਾ ਨਹੀਂ ਰਹੀਂ। ਇਹ ਪੰਜਾਬ ਨੂੰ ਇਨਸਾਫ ਦਿਵਾਉਣਾ ਨਹੀਂ ਚਾਹੁੰਦੇ ਹਨ। ਇਸ ਲਈ ਇਹ ਬਾਹਰ ਜਾਣ ਦਾ ਮੌਕਾ ਲੱਭ ਰਹੇ ਹਨ। ਇਸ ਲਈ ਮੈਂ ਪ੍ਰਸਤਾਵ ਕਰਦਾ ਹਾਂ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

[ ਸੰਸਦੀ ਮਾਮਲੇ ਮੰਤਰੀ ]

"ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਜੋ ਅੱਜ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਤੱਕ ਮੁਅੱਤਲ ਕੀਤਾ ਜਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

" ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਜੋ ਅੱਜ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਤੱਕ ਮੁਅੱਤਲ ਕੀਤਾ ਜਾਵੇ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

" ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(2) ਦੇ ਅਨੁਸਾਰ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਜੋ ਅੱਜ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਚੇਅਰ ਦੇ ਬਾਰ ਬਾਰ ਮਨ੍ਹਾਂ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜਾਇਆ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਜਾਣ-ਬੁਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਇਨ੍ਹਾਂ ਮੈਂਬਰਾਂ ਨੂੰ ਸਦਨ ਦੀਆਂ ਸੇਵਾਵਾਂ ਤੋਂ ਅੱਜ ਦੀ ਬੈਠਕ ਦੇ

ਰਹਿੰਦੇ ਸਮੇਂ ਤੱਕ ਮੁਅੱਤਲ ਕੀਤਾ ਜਾਵੇ।"

***ਪ੍ਰਸਤਾਵ ਪ੍ਰਵਾਨ ਹੋਇਆ।***

----

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਹਾਊਸ ਇੱਕ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*2.38 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਇੱਕ ਘੰਟੇ ਲਈ ਐਡਜਰਨ ਹੋ ਗਿਆ ਅਤੇ 3.38 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ। )

------

## OFFICIAL RESOLUTION REG. SYL CANAL *(Resumption)*

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਜਿਹੜਾ ਪੰਜਾਬ ਦੇ ਪਾਣੀਆਂ ਦਾ ਮਸਲਾ ਹੈ, ਉਸ ਉਤੇ ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ। ਇਸ ਸਬੰਧੀ ਮੈਨੂੰ ਰੈਜ਼ੋਲਿਊਸ਼ਨ ਲਿਆਉਣ ਦੀ ਇਜਾਜ਼ਤ ਦਿੱਤੀ ਔਰ ਜੋ ਕੁਝ ਅੱਜ ਸਦਨ ਵਿੱਚ ਹੋਇਆ ਉਸ ਦਾ ਵੀ ਮੈਨੂੰ ਬੜਾ ਅਫਸੋਸ ਹੈ ਕਿਉਂਕਿ ਮੇਰੀ ਬਹੁਤ ਲੰਮੀ ਸਿਆਸੀ ਜ਼ਿੰਦਗੀ ਹੈ ਔਰ ਇਸ ਸਦਨ ਵਿੱਚ ਮੈਨੂੰ ਬਹੁਤ ਦਫਾ ਬੈਠਣ ਦਾ ਮੌਕਾ ਮਿਲਿਆ ਹੈ। ਇਸ ਸੀਟ ਤੇ ਮੌਕਾ ਮਿਲਿਆ, ਸਾਹਮਣੇ ਸੀਟ ਤੇ ਵੀ ਮੌਕਾ ਮਿਲਿਆ ਔਰ ਸਧਾਰਨ ਸੀਟ ਤੇ ਵੀ ਬੈਠਣ ਦਾ ਮੌਕਾ ਮਿਲਿਆ ਹੈ। ਪਰ ਜਿਸ ਤਰ੍ਹਾਂ ਅੱਜ ਆਪੋਜ਼ੀਸ਼ਨ ਨੇ ਬੜੀ ਵੱਡੀ ਜਿੱਦ ਕੀਤੀ ਤੇ ਕਿਹਾ ਨਹੀਂ ਮੰਨਿਆ, ਅਸੀਂ ਵੀ ਮਿੰਨਤ ਕੀਤੀ, ਸਾਡੀ ਵੀ ਨਹੀਂ ਮੰਨੀ ਔਰ ਅਖੀਰ ਇਹ ਕਦਮ ਤੁਹਾਨੂੰ ਚੁੱਕਣਾ ਪਿਆ। ਜਿਸ ਦਾ ਮੈਨੂੰ ਅਫਸੋਸ ਹੈ। ਇਸ ਦੇ ਬਗੈਰ ਕੋਈ ਚਾਰਾ ਨਹੀਂ ਸੀ ਕਿਉਂਕਿ ਇਨ੍ਹਾਂ ਨੇ ਮਨ ਬਣਾਇਆ ਸੀ ਕਿ ਮੈਨੂੰ ਬੋਲਣ ਨਹੀਂ ਦੇਣਾ ਕਿਉਂਕਿ ਪਹਿਲਾਂ ਵੀ ਤੁਸੀਂ ਪਿਛਲਾ ਤਜਰਬਾ ਦੇਖ ਲਓ ਕਿ ਜਿੰਨੇ ਵੀ ਮੇਨ ਡਿਸਕਸ਼ਨਜ਼ ਹੋਈਆਂ ਉਸ ਦੇ ਵਿੱਚ ਖਾਸ ਕਰਕੇ ਜਦੋਂ ਮੈਂ ਬੋਲਣਾ ਹੁੰਦਾ ਹੈ ਉਦੋਂ ਇਹ ਵਾਕ-ਆਊਟ ਕਰਦੇ ਹਨ। ਚਲੋ, ਮੈਂ ਇਸ ਗੱਲ ਤੇ ਨਹੀਂ ਜਾਣਾ ਚਾਹੁੰਦਾ। ਮੈਂ ਸਿਰਫ ਆਪਣੇ ਵਿਚਾਰ ਦੱਸਣਾ ਚਾਹੁੰਦਾ ਹਾਂ।

[ ਮੁੱਖ ਮੰਤਰੀ ]

ਪਾਣੀ ਸਾਡੀ ਜਿੰਦ ਜਾਨ ਹੈ, ਪਾਣੀ ਦਾ ਮਤਲਬ ਸਿਰਫ ਇਹ ਨਹੀਂ ਕਿ ਇਸ ਦਾ ਕਿਸਾਨ ਨਾਲ ਸਬੰਧ ਹੈ। ਇਸ ਦਾ ਪਿੰਡਾਂ ਵਿੱਚ ਰਹਿਣ ਵਾਲੇ ਕਾਮਿਆਂ ਨਾਲ ਸਬੰਧ ਹੈ, ਇੰਡਸਟਰੀ, ਸ਼ੈਲਰ, ਟੈਕਸਟਾਈਲ ਇੰਡਸਟਰੀ, ਆੜਤੀ ਹੈ ਜੋ ਵੀ ਟਰੇਡ ਹੈ, ਇੰਡਸਟਰੀ ਹੈ ਉਹ ਵੀ ਖੇਤੀਬਾੜੀ ਤੇ ਨਿਰਭਰ ਹੈ ਔਰ ਖੇਤੀਬਾੜੀ ਪਾਣੀ ਤੇ ਨਿਰਭਰ ਹੈ। ਪਾਣੀ ਸਾਡੀ ਜਿੰਦ ਜਾਨ ਹੈ। ਇਹ ਬਾਣੀ ਵਿੱਚ ਵੀ ਆਉਂਦਾ ਹੈ 'ਪਹਿਲਾ ਪਾਣੀ ਜੀਉ ਹੈ, ਜਿਤ ਹਰਿਆ ਸਭੁ ਕੋਇ' ਔਰ ਇਹ ਵੀ ਆਉਂਦਾ ਹੈ 'ਪਵਣੁ ਗੁਰੂ ਪਾਣੀ ਪਿਤਾ' । ਪਿਤਾ ਦਾ ਦਰਜਾ ਪਾਣੀ ਨੂੰ ਦਿੱਤਾ ਗਿਆ ਹੈ ਤੇ ਇਹ ਤੁਸੀਂ ਸਾਰੇ ਮਹਿਸੂਸ ਕਰਦੇ ਹੋ ਕਿ ਕਿਸੇ ਦੇ ਪਿਤਾ ਉਤੇ ਹਮਲਾ ਕੀਤਾ ਜਾਵੇ, ਉਹ ਦੁੱਖ ਜਿਹੜਾ ਹੈ ਉਹ ਸਹਾਰਿਆ ਨਹੀਂ ਜਾ ਸਕਦਾ। ਸਪੀਕਰ ਸਾਹਿਬ, ਪੰਜਾਬ ਇੱਕ ਉਹ ਸੂਬਾ ਹੈ ਜਿਹੜਾ ਸਾਰੇ ਦੇਸ਼ ਨੂੰ ਅਨਾਜ ਵੀ ਦਿੰਦਾ ਹੈ। ਸਾਰੇ ਦੇਸ਼ ਦੀ ਹਿਫਾਜ਼ਤ ਵੀ ਕਰਦਾ ਹੈ। ਦੇਸ਼ ਦੀ ਅਜਾਦੀ ਲਈ ਸਭ ਤੋਂ ਵੱਡਾ ਯੋਗਦਾਨ ਜੋ ਪਾਇਆ ਹੈ ਉਹ ਪੰਜਾਬ ਦੇ ਲੋਕਾਂ ਨੇ ਪਾਇਆ ਹੈ। ਲੇਕਿਨ ਜਦੋਂ ਦਾ ਦੇਸ਼ ਅਜਾਦ ਹੋਇਆ ਹੈ ਉਦੋਂ ਤੋਂ ਪੰਜਾਬ ਨਾਲ ਹਰ ਪੱਖ ਤੋਂ ਤੇ ਖਾਸ ਕਰਕੇ ਪਾਣੀ ਦੇ ਪੱਖ ਤੋਂ ਬਹੁਤ ਵੱਡੀ ਡਿਸਕ੍ਰੀਮੀਨੇਸ਼ਨ ਸਾਡੇ ਨਾਲ ਹੋਈ ਹੈ। ਜੋ ਪੰਜਾਬ ਦੇ ਲੋਕਾਂ ਦਾ ਪਾਣੀ ਤੇ ਹੱਕ ਸੀ ਉਹ ਬਗੈਰ ਇੰਟਰਨੈਸ਼ਨਲ, ਨੈਸ਼ਨਲ ਲਾਜ਼ ਕੰਨਵੈਨਸ਼ਨਜ਼ ਪ੍ਰੈਸੀਡੈਂਟਸ ਜਿਹੜੇ ਸਨ ਉਹ ਛਿੱਕੇ ਤੇ ਟੰਗ ਕੇ ਸੈਂਟਰ ਦੀ ਕਾਂਗਰਸ ਸਰਕਾਰ, ਸੂਬੇ ਦੀ ਕਾਂਗਰਸ ਸਰਕਾਰ ਨਾਲ ਮਿਲੀ-ਭੁਗਤ ਕਰਕੇ ਸਾਡਾ ਪਾਣੀ ਖੋਂਹਦੇ ਰਹੇ। ਸਭ ਤੋਂ ਪਹਿਲਾਂ ਪਾਣੀ ਦੀ ਜਿਹੜੀ betrayal ਹੋਈ ਹੈ ਉਹ ਅਜ਼ਾਦੀ ਤੋਂ ਬਾਅਦ ਸੰਨ 1955 ਵਿੱਚ ਗੁਲਜ਼ਾਰੀ ਲਾਲ ਨੰਦਾ ਜੀ ਹਿੰਦੁਸਤਾਨ ਦੀ ਸਰਕਾਰ ਦੇ ਇਸ ਮਹਿਕਮੇ ਦੇ ਹੈੱਡ ਸਨ, ਉਦੋਂ ਹੋਈ। ਉਨ੍ਹਾਂ ਨੇ ਪੰਜਾਬ, ਰਾਜਸਥਾਨ, ਪੈਪਸੂ, ਜੇ.ਐਂਡ. ਕੇ. ਦੇ ਇਰੀਗੇਸ਼ਨ ਮਨਿਸਟਰ ਬੁਲਾਏ, ਕੋਈ ਉਦੋਂ ਦੇ ਸਟੇਟ ਦੇ ਚੀਫ ਮਨਿਸਟਰ ਨਹੀਂ ਬੁਲਾਏ, ਸਿਰਫ ਇਰੀਗੇਸ਼ਨ ਮਨਿਸਟਰਾਂ ਨੂੰ ਹੀ ਬੁਲਾ ਕੇ ਫਤਵਾ ਦੇ ਦਿੱਤਾ ਕਿ ਜਿਹੜਾ 15.85 ਐਮ.ਏ.ਐਫ. ਟੋਟਲ ਰਾਵੀ ਦਾ ਸਰਪਲਸ ਵਾਟਰ ਸੀ ਉਸ ਵਿੱਚ ਅੱਧ ਤੋਂ ਵੀ ਜ਼ਿਆਦਾ 8 ਐਮ.ਏ.ਐਫ.ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਪਹਿਲੀ ਵੱਡੀ ਬੇਇਨਸਾਫੀ, ਪਹਿਲਾ ਵੱਡਾ ਜਬਰ, ਪਹਿਲਾ ਵੱਡਾ ਕਾਤਲਾਨਾ ਹਮਲਾ ਜਿਹੜਾ ਪੰਜਾਬ ਦੇ ਪਾਣੀਆਂ ਤੇ ਹੋਇਆ ਉਹ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ ਸੈਂਟਰ ਸਰਕਾਰ ਦੇ ਕਹਿਣ ਉਤੇ ਉਦੋਂ ਕੀਤਾ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਰਾਜਸਥਾਨ ਰਾਜ ਨਾ ਪਹਿਲਾਂ ਕਦੇ ਰਿਪੇਰੀਅਨ ਰਾਜ ਸੀ ਤੇ ਨਾ

ਹੁਣ ਹੈ। ਇਸ ਲਈ ਇਹ ਸਾਰਾ ਕੁਝ ਗੈਰ-ਕਨੂੰਨੀ ਤਰੀਕੇ ਨਾਲ ਹੋਇਆ। ਦੂਜੀ ਗੱਲ ਇਹ ਹੈ ਕਿ ਇੰਡਸ ਵਾਟਰ ਟਰੀਟੀ ਹੋਈ, ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਬਣਿਆ ਤਾਂ ਇਥੇ ਉਸ ਵੇਲੇ 6 ਦਰਿਆ ਟੋਟਲ ਵਗਦੇ ਸਨ। ਸਤਲੁਜ, ਬਿਆਸ, ਰਾਵੀ, ਚਨਾਬ, ਜਿਹਲਮ ਤੇ ਸਿੰਧ। ਜਿਹੜੀ ਇੰਡਸ ਵਾਟਰ ਟਰੀਟੀ ਕਹਿੰਦੇ ਹਨ, ਉਸ ਉਤੇ ਸੈਂਟਰ ਦੀ ਸਰਕਾਰ ਨੇ ਇਹ ਵੀ ਦਸਤਖਤ ਕਰ ਦਿੱਤੇ ਕਿ ਤਿੰਨ ਦਰਿਆ ਪੰਜਾਬ ਨੂੰ ਅਤੇ ਤਿੰਨ ਦਰਿਆ ਪਾਕਿਸਤਾਨ ਨੂੰ ਦਿੱਤੇ ਗਏ। ਜਿਹੜਾ ਹਿੰਦੁਸਤਾਨ ਦਾ ਹਿੱਸਾ ਸੀ, ਉਹ ਸਾਰਾ ਪੰਜਾਬ ਦਾ ਹਿੱਸਾ ਦਾ ਸੀ ਕਿਉਂਜੋ ਤਿੰਨੇ ਦਰਿਆ ਪੰਜਾਬ ਵਿਚ ਹੀ ਵਗਦੇ ਸਨ। ਤੁਸੀਂ ਹੈਰਾਨ ਹੋਵੋਗੇ ਕਿ 136 ਐਮ.ਏ.ਐਫ. ਪਾਣੀ ਪਾਕਿਸਤਾਨ ਨੂੰ ਚਲਾ ਗਿਆ ਅਤੇ ਇੰਡੀਆ ਵਿਚ ਪੰਜਾਬ ਨੂੰ ਕੇਵਲ 34 ਐਮ.ਏ.ਐਫ. ਪਾਣੀ ਮਿਲਿਆ। ਪਾਣੀ ਦਾ 80% ਹਿੱਸਾ ਉਹ ਲੈ ਗਏ ਅਤੇ ਪੰਜਾਬ ਨੂੰ ਕੇਵਲ 20% ਹਿੱਸਾ ਹੀ ਮਿਲਿਆ। ਅਗਾਂਹ ਜਦੋਂ ਜਦੋਂ ਵੀ ਕੋਈ ਗੱਲ ਹੁੰਦੀ ਆਈ ਹੈ, ਪੰਜਾਬ ਨਾਲ ਡਿਸਕਰੀਮੀਨੇਸ਼ਨ ਹੀ ਹੁੰਦੀ ਆਈ ਹੈ। ਫਿਰ ਅਗਲੀ ਡਿਸਕਰੀਮੀਨੇਸ਼ਨ ਉਦੋਂ ਹੋਈ ਜਦੋਂ ਹਰਿਆਣਾ ਬਣਿਆ। ਉਸ ਵੇਲੇ ਰੀ-ਆਰਗੇਨਾਈਜ਼ੇਸ਼ਨ ਐਕਟ, 1966 ਬਣਿਆ। ਉਸ ਵਿਚ ਹਰਿਆਣਾ ਨੇ ਇਕ ਸੈਕਸ਼ਨ-78 ਨੂੰ ਯੂਜ਼ ਕਰਕੇ ਜਿਹੜਾ ਪਾਣੀ ਪਹਿਲਾਂ ਪੰਜਾਬ ਦੇ ਹਿੱਸੇ ਇਨਕਲੂਡਡ ਹਰਿਆਣਾ ਸਾਡੇ ਹਿੱਸੇ ਵਿਚ ਆਉਂਦਾ ਸੀ, ਉਸ ਵਿਚੋਂ ਅੱਗੇ ਅੱਧਾ ਪਾਣੀ ਭਾਵ 3.5 ਐਮ.ਏ.ਐਫ. ਹਰਿਆਣਾ ਨੂੰ ਦੇ ਦਿੱਤਾ ਗਿਆ। ਉਸ ਵਿਚ ਪੈਪਸੂ ਦਾ ਵੀ ਹਿੱਸਾ ਸੀ। ਅਸਲੀ ਗੱਲ ਕੀ ਹੈ, ਜਿਸ ਉਤੇ ਮੈਂ ਸਟਰੈੱਸ ਦੇਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਰੀ-ਆਰਗੇਨਾਈਜ਼ੇਸ਼ਨ ਐਕਟ ਦੀ ਜਿਹੜੀ ਧਾਰਾ 78 ਹੈ, ਉਹ ਬਿਲਕੁਲ ਹੀ ਗਲਤ ਸੀ। ਕਿਉਂਜੋ ਸਾਡੇ ਪਹਿਲਾਂ ਇਕ 1956 ਵਿਚ ਐਕਟ ਪਾਸ ਹੋ ਚੁੱਕਾ ਸੀ ਉਹ ਸੀ ਇੰਟਰ ਸਟੇਟ ਰਿਵਰ ਵਾਟਰ ਡਿਸਪਿਊਟ ਐਕਟ-1956, ਜਿਸ ਵਿਚ ਜੇਕਰ ਸਾਰੇ ਹਿੰਦੁਸਤਾਨ ਵਿਚ ਕਿਸੇ ਦੋ ਸਟੇਟਾਂ ਦਾ ਪਾਣੀ ਦਾ ਝਗੜਾ ਹੋਵੇ ਤਾਂ ਉਸ ਦਾ ਫੈਸਲਾ ਨਾ ਤਾਂ ਸੈਂਟਰ ਗੌਰਮਿੰਟ ਕਰ ਸਕਦੀ ਹੈ ਅਤੇ ਨਾ ਕੋਈ ਸਟੇਟ ਗੌਰਮਿੰਟ ਕਰ ਸਕਦੀ ਸੀ। ਉਸ ਦਾ ਇਹ ਸੀ ਕਿ ਇਕ ਸਾਂਝਾ ਟ੍ਰਿਬਿਊਨਲ ਬਣੇਗਾ ਅਤੇ ਉਹ ਫੈਸਲਾ ਕਰੇਗਾ। ਲੇਕਿਨ ਸੈਂਟਰ ਗੌਰਮਿੰਟ ਨੇ ਇਹ ਤਰੀਕੇ ਬਾਈਪਾਸ ਕਰਕੇ ਆਪਣਾ ਫੈਸਲਾ ਦੇ ਕੇ ਇਸ ਸਭ ਕਰ ਦਿੱਤਾ। ਹੁਣ ਤੀਸਰੀ ਗੱਲ ਹੈ ਕਿ ਪਾਣੀਆਂ ਦੇ ਫੈਸਲੇ ਹੋ ਗਏ ਲੇਕਿਨ ਐਸ.ਵਾਈ.ਐਲ. ਦਾ ਅਸਲੀ ਫੈਸਲਾ ਸਾਲ 1981 ਵਿਚ ਹੋਇਆ ਸੀ। ਉਦੋਂ

[ ਮੁੱਖ ਮੰਤਰੀ ]

ਉਸ ਵੇਲੇ ਦੇਸ਼ ਦੇ ਪ੍ਰਧਾਨ ਮੰਤਰੀ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਫਿਰ ਉਸ ਉਤੇ ਇਤਰਾਜ਼ ਕਰਦੇ ਹਨ, ਉਹ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਸਨ। ਉਨ੍ਹਾਂ ਨੇ ਤਿੰਨੇ ਚੀਫ ਮਨਿਸਟਰ ਬੁਲਾ ਕੇ ਸਾਲ 1981 ਵਿਚ ਇਹ ਫੈਸਲਾ ਕਰ ਦਿੱਤਾ ਕਿ ਐਸ.ਵਾਈ.ਐਲ. ਨਹਿਰ ਵੀ ਪੁੱਟੀ ਜਾਵੇ ਅਤੇ ਦੂਜਾ ਪੁਆਇੰਟ ਸੀ ਕਿ ਜਿਹੜੇ ਸਾਡੇ ਐਗਰੀਮੈਂਟ ਸਨ ਜਾਂ ਦਾਅਵੇ ਕੀਤੇ ਹੋਏ ਸਨ, ਉਹ ਵੀ ਵਾਪਸ ਕਰ ਦਿੱਤੇ ਗਏ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਅਜੇ ਐਕਟ ਦਾ ਫੈਸਲਾ ਤਾਂ ਹੋਇਆ ਨਹੀਂ ਸੀ, ਪ੍ਰੰਤੂ ਪੰਜਾਬ ਅਤੇ ਹਰਿਆਣਾ ਦੇ ਉਸ ਵੇਲੇ ਦੇ ਜਿਹੜੇ ਮੁੱਖ ਮੰਤਰੀ ਸਨ, ਉਨ੍ਹਾਂ ਨੇ ਆਪਸ ਵਿਚ ਸਾਜਿਸ਼ ਕਰਕੇ ਐਸ.ਵਾਈ.ਐਲ. ਬਣਾਉਣ ਦੀਆਂ ਤਿਆਰੀਆਂ ਕੀਤੀਆਂ। ਸਭ ਤੋਂ ਪਹਿਲਾਂ ਇਕ ਡੀ.ਓ. ਲੈਟਰ ਦੀ ਗੱਲ ਕਰਦਾ ਹਾਂ ਜਿਹੜਾ ਕਿ, by the then Chief Minister, Punjab, Giani Zail Singh to the then Chief Minister of Haryana, Shri Banarasi Dass Gupta seeking consent to carry out the work for the construction of SYL Punjab portion out of Rs. 1 crore offered by Haryana."

ਇਹ ਪਹਿਲਾ ਲੈਟਰ ਹੈ, ਜਿਸ ਦੀ ਮੇਰੇ ਕੋਲ ਕਾਪੀ ਹੈ। ਮੈਂ ਇਹ ਕਾਪੀ ਸਦਨ ਦੀ ਮੇਜ਼ ਤੇ ਵੀ ਰੱਖਾਂਗਾ। ਇਹ ਲਿਖਿਆ ਹੈ: Copy of the D.O. letter No. 10004-IW (1) 76, dated 26th November, 1976 from Sh. Zail Singh, the then Chief Minister, Punjab to Shri Banarasi Dass Gupta, the then Chief Minister, Haryana. ਇਸ ਵਿਚ ਲਿਖਿਆ ਹੈ ਕਿ I thank you for your DO Letter No. "9788-IPWII-76/39166 of the 9th November, 1976. You will kindly appreciate that some work of investigation is necessary before actual construction at site and if you agree, we can put staff in position to take up the work in hand immediately and meet the expenditure out of the amount of Rs. 1 crore, so kindly offered by you."

No. 10004-IW(1)-76 Dated, Chd, the 10th Nov., 1976

A copy is forwarded to the Chief Engineer (P), Irrigation Works, Punjab, Chandigarh for information.

2. "A cheque bearing No. OA/21-023770 dated 16.11.1976 for Rs. 1.00 crore is also sent herewith. He is requested to get the cheque encashed immediately and acknowledge receipt to the Chief Engineer, Haryana, under intimation to this office."

Sd/-
Superintendent,
Irrigation Works,
for Financial Commissioner and
Secretary to Government, Punjab,
Irrigation and Power Departments.

ਚੈੱਕ ਦਾ ਜ਼ਿਕਰ ਆਇਆ ਹੈ । ਮੇਰਾ ਮਤਲਬ ਹੈ ਕਿ ਸਭ ਤੋਂ ਪਹਿਲਾ ਡੀ. ਓ. ਲੈਟਰ ਬਨਾਰਸੀ ਦਾਸ ਗੁਪਤਾ ਜੀ ਅਤੇ ਗਿਆਨੀ ਜ਼ੈਲ ਸਿੰਘ ਜੀ ਵਿਚਕਾਰ ਹੋਇਆ, ਉਨ੍ਹਾਂ ਦੀ ਆਪਸ ਵਿੱਚ ਕਾਰਸਪੌਂਡੈਂਸ ਹੋਈ। ਉਸ ਵਿੱਚ ਗਿਆਨੀ ਜੀ ਨੇ ਆਫਰ ਵੀ ਕੀਤਾ ਤੇ ਇੱਕ ਕਰੋੜ ਰੁਪਏ ਦਾ ਚੈੱਕ ਵੀ ਲਿਆ । ਉਸ ਵਿੱਚ ਲਿਖਿਆ ਹੈ, "A cheque bearing No. OA/21-023770 dated 16.11.1976 for Rs. 1.00 crore is also sent herewith. He is requested to get the cheque encashed immediately and acknowledge receipt to the Chief Engineer, Haryana, under intimation to this office."

ਸਪੀਕਰ ਸਾਹਿਬ, ਮੈਂ ਤੁਹਾਡੇ ਕਹਿਣ ਤੇ ਇਹ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

(ਇਸ ਸਮੇਂ ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜੋ ਕਿ ਹੇਠ ਲਿਖੇ ਅਨੁਸਾਰ ਹੈ:-

Copy of the DO Letter No. 10004-IW (1) 76, dated 26th November, 1976 from Sh. Zail Singh, the then Chief Minister, Punjab to Shri Banarsi Dass Gupta, the then Chief Minister, Haryana.

[ ਮੁੱਖ ਮੰਤਰੀ ]

I thank you for your DO Letter No. "9798-IPWII-76/39166 of the 9th November, 1976. I have ascertained the position from my Irrigation Department and find that whereas there is no difference of opinion between the Chief Engineers of Punjab and Haryana about the alignment of the last 30 kilometer length of the proposed link canal in Punjab territory, an important aspect of the matter is yet to be settled for this reach itself and that is the capacity of this Canal.

2. It seems that the project framed by the Irrigation Department, Haryana, a copy of which has come into our hands only on the 10th November, 1976, assumes that the entire waters coming through Beas Sutlej Link will be diverted to Haryana areas through the proposed link. This assumption is not in accordance with Government of India, Ministry of Agriculture and Irrigation letter No. 17(7)73(DW(N)/JRO-Vol.II. dated 24.3.76 where delivery points for Beas waters are not mentioned. I understand that during discussion between the Chief Engineers of the two States precisely this point had been raised by the Chief Engineer, Punjab, and he had asked for the pattern of requirement of water on which the capacity of the canal is to be based taking into account avoidable acquisition of additional agricultural land of a link channel with a much bigger capacity than required for the water actually to be earned, were to be constructed. Meanwhile, I will suggest that the Chief Engineers may meet again to sort out this figure of capacity.

3. The other point which still needs to be resolved in case of the lower reach of 30 kilometer is about the installation of a power generating unit in Punjab Territory roughly at a point

just above the 30 kilometer reach and the resultant level of tail race water which will be carried in the link channel below. The two Chief Engineers will have to discuss and sort out this matter because it is intimately connected with the period-wise releases and the capacity of the link channel.

4. You will kindly appreciate that some work of investigation is necessary before actual construction at site and if you agree, we can put staff in position to take up the work in hand immediately and meet the expenditure out of the amount of Rs. 1 crore, so kindly offered by you."

MOST IMMEDIATE Punjab Government
SECRET Irrigation and Power Departments

No. 10004-IW (1)-76/ dated Chandigarh, the 10th Nov., 1976

A copy is forwarded to the Chief Engineer (P), Irrigation works, Punjab, Chandigarh for information.

2. A cheque bearing No. OA/21-023770 dated 16.11.76 for Rs. 1.00 crore is also sent herewith. He is requested to get the cheque encashed immediately and acknowledge its receipt to the Chief Engineer, Haryana, under intimation to this office.

Sd/-30.11.76
Superintendent,
Irrigation Works,
for Financial Commissioner and
Secretary to Government, Punjab,
Irrigation and Power Departments.

No. 689/CEP. Dated 30.11.76

Copy of the above is forwarded to the Superintending

[ ਮੁੱਖ ਮੰਤਰੀ ]

Engineer Project Circle Chandigarh alongwith Cheque bearing No. OA/21-023770, dated 16.11.76 for Rs. 1.00 Crore. The amount may be credited to P.W.Deposit, P.W.D.I.B, Punjab. Necessary authorization is given on the reverse of the cheque. Please acknowledge its receipt. This is with reference to your letter No. 7/Spl/dated 30.11.76.

D.A.

Cheque No. OA/21-023770. Chief Engineer (Project)
dated 16.11.1976 Irrigation Works, Punjab,
Chandigarh

ਸਪੀਕਰ ਸਾਹਿਬ, 14th January, 1977 ਨੂੰ ਇੱਕ ਹੋਰ ਡੀ. ਓ. ਲੈਟਰ ਗਿਆਨੀ ਜ਼ੈਲ ਸਿੰਘ ਜੀ ਨੇ ਹਰਿਆਣੇ ਦੇ ਮੁੱਖ ਮੰਤਰੀ, ਬਨਾਰਸੀ ਦਾਸ ਗੁਪਤਾ ਜੀ ਨੂੰ ਲਿਖਿਆ, "The then CM, Punjab wrote to the then CM Haryana seeking consent to carry out the work of the construction on SYL, Punjab portion."

ਸਭ ਤੋਂ ਵੱਡੀ ਗੱਲ ਜਿਸ ਤੋਂ ਕੋਈ ਮੁੱਕਰ ਨਹੀਂ ਸਕਦਾ ਤੇ ਮੇਰੇ ਕੋਲ ਰਿਕਾਰਡ ਹੈ, ਕੋਈ ਵੀ ਵੱਡਾ ਪ੍ਰਾਜੈਕਟ ਹੋਵੇ, ਉਸ ਦੀ ਐਡਮਨਿਸਟਰੇਟਿਵ ਅਪਰੂਵਲ ਦਿੱਤੀ ਜਾਂਦੀ ਹੈ । ਅਸੀਂ ਵੀ ਕੋਈ ਸੜਕ ਬਣਾਉਣੀ ਹੋਵੇ ਜਾਂ ਨਹਿਰ ਵੀ ਕੱਢਣੀ ਹੋਵੇ ਤਾਂ ਉਸ ਮਹਿਕਮੇ ਵਾਲੇ ਐਡਮਨਿਸਟਰੇਟਿਵ ਅਪਰੂਵਲ ਦਿੰਦੇ ਹਨ । ਇਹ ਹੈ, ਸਭ ਤੋਂ ਵੱਡੀ ਗੱਲ । ਹਾਲੇ ਫੈਸਲਾ ਤਾਂ ਹੋਇਆ ਨਹੀਂ ਪਰ ਐਡਮਨਿਸਟਰੇਟਿਵ ਅਪਰੂਵਲ ਜਿਹੜੀ ਹੈ, ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਸਮੇਂ ਦਿੱਤੀ ਗਈ।

The Government of Punjab is pleased to accord Administrative Approval to the execution of work on the Sutlej-Yamuna Link Canal Project (Punjab Portion) on behalf of the Haryana State. Sanction is also given to incur expenditure for Rs. 5.60 Lacs, as required by you."

ਮਤਲਬ ਇਹ ਹੈ ਕਿ ਜਿਹੜੀ ਐਸ. ਵਾਈ. ਐਲ. ਦੀ ਰੋਜ਼ ਗੱਲ ਕਰਦੇ ਹਨ, ਇਸ ਦੀ ਐਡਮਨਿਸਟਰੇਟਿਵ ਅਪਰੂਵਲ ਜੋ ਦਿੱਤੀ ਗਈ ਹੈ, ਉਹ ਉਸ ਵੇਲੇ ਦੀ ਪੰਜਾਬ ਦੀ ਕਾਂਗਰਸ ਗੌਰਮਿੰਟ ਨੇ ਦਿੱਤੀ । (ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

(ਇਸ ਸਮੇਂ ਮਾਨਯੋਗ ਮੁੱਖ ਮੰਤਰੀ ਨੇ ਇਹ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜੋ ਕਿ ਹੇਠ ਲਿਖੇ ਅਨੁਸਾਰ ਹੈ:-

Copy of Administrative Approval - 14-01-1977

From

The Financial Commissioner and
Secretary to Government, Punjab,
Irrigation and Power Departments.

To

The Chief Engineer (P),
Irrigation Works, Punjab,
Chandigarh.

Memo No. 361-IW(1)-77/

Dated, Chandigarh, the 14th January, 1977.

Subject: Sutlej Yamuna Link Canal Project
(Punjab Portion)

Reference your Memo NO. 8/4/Const., Dated 5.1.1977, on the above subject.

2. The Government of Punjab is pleased to accord Administrative Approval to the execution of work on the Sutlej-Yamuna Link Canal Project (Punjab Portion) on behalf of the Haryana State. Sanction is also given to incur expenditure for Rs. 5.60 Lacs, as required by you."

[ ਮੁੱਖ ਮੰਤਰੀ ]

3. The expenditure is allowed under the existing head of "works" the capital side without opening a minor head. It is in fact a deposit work.

4. This issues with the concurrence of the Finance Department conveyed with U.O. No. 162-4FICW-77, dated 13.1.1977.

Sd/-
Deputy Secretary,
Irrigation & Power
for Financial Commissioner and
Secretary to Government, Punjab,
Irrigation and Power Department.

ਸਪੀਕਰ ਸਾਹਿਬ, ਫਿਰ ਗੌਰਮਿੰਟਾਂ ਬਦਲਦੀਆਂ ਰਹੀਆਂ । ਇੱਕ ਇੱਥੇ ਬੜਾ ਕਿਹਾ ਜਾਂਦਾ ਹੈ, ਇਹ ਇਨ੍ਹਾਂ ਨੇ ਕਹਿਣਾ ਸੀ ਕਿ ਮੇਰੇ ਹੁੰਦੇ ਵੀ ਇੱਕ ਕਰੋੜ ਰੁਪਿਆ ਲਿਆ ਗਿਆ । ਇਨ੍ਹਾਂ ਕੋਲ ਮੇਰੇ ਨਾ ਤਾਂ ਦਸਤਖਤ ਹਨ ਤੇ ਨਾ ਹੀ ਮੈਨੂੰ ਪਤਾ ਹੈ । ਜਦੋਂ ਇਨ੍ਹਾਂ ਨੇ ਪਹਿਲਾਂ ਐਗਰੀਮੈਂਟ ਕਰ ਲਿਆ ਐਂਰ ਪਹਿਲਾ ਚੈਕ ਇੱਕ ਕਰੋੜ ਰੁਪਏ ਦਾ ਲੈ ਲਿਆ ਤੇ ਫਿਰ ਤਾਂ ਬਾਅਦ ਵਿੱਚ ਰੁਟੀਨ ਵਿੱਚ ਮਹਿਕਮੇ ਦੇ ਕੰਮ ਹੁੰਦੇ ਹਨ । ਨਾ ਤਾਂ ਮੈਨੂੰ ਇਸ ਦਾ ਪਤਾ ਹੈ ਤੇ ਨਾ ਮੈਂ ਕੋਈ ਇਹੋ ਜਿਹੀ ਗੱਲ ਕੀਤੀ ਹੈ ਤੇ ਨਾ ਹੀ ਮੈਂ ਕਰ ਸਕਦਾ ਹਾਂ । ਮੇਰੀ ਜ਼ਿੰਦਗੀ ਖੁੱਲ੍ਹੀ ਕਿਤਾਬ ਹੈ । ਮੈਂ ਕਦੀ ਵੀ ਆਪਣੀ ਜ਼ਿੰਦਗੀ ਵਿੱਚ ਉਹ ਕੰਮ ਨਹੀਂ ਕੀਤਾ ਜਿਹੜਾ ਮੇਰੀ ਸਟੇਟ ਦੇ ਖਿਲਾਫ ਜਾਂਦਾ ਹੋਵੇ ਜਾਂ ਆਪਣੇ ਦੇਸ਼ ਦੇ ਖਿਲਾਫ ਜਾਂਦਾ ਹੋਵੇ । ਸਪੀਕਰ ਸਾਹਿਬ, ਫਿਰ ਇਸ ਤੋਂ ਬਾਅਦ ਅਗਾਂਹ ਗੱਲਾਂ ਚਲੀਆਂ ਤੇ ਮਿਤੀ 30.4.1979 ਨੂੰ ਸੀ. ਐਮ. ਹਰਿਆਣਾ ਨੇ ਸੁਪਰੀਮ ਕੋਰਟ ਵਿੱਚ ਡਾਇਰੈਕਸ਼ਨ ਟੂ ਕੰਸਟਰਕਟ ਐਸ. ਵਾਈ. ਐਲ. ਕਨਾਲ ਕਰ ਦਿੱਤਾ । ਉਸ ਤੋਂ ਫੌਰਨ ਬਾਅਦ ਹੀ 11.7.1979 ਨੂੰ ਮੈਂ ਉਦੋਂ ਮੁੱਖ ਸੇਵਾਦਾਰ ਸੀ । ਸੁਪਰੀਮ ਕੋਰਟ ਵਿੱਚ ਸੈਕਸ਼ਨ 78 ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਜਿਸ ਨਾਲ ਪਾਣੀ ਹਰਿਆਣੇ ਨੂੰ ਦਿੱਤਾ ਗਿਆ, ਉਸ ਦੇ ਅਗੇਂਸਟ ਉਥੇ

ਸੁਪਰੀਮ ਕੋਰਟ ਵਿੱਚ ਦਾਅਵਾ ਕੀਤਾ । ਇਸ ਬਾਰੇ ਬੜੇ ਕਾਂਸਟੀਚਿਊਸ਼ਨ ਐਕਸਪਰਟਸ ਦੀ ਰਾਏ ਲਈ ਗਈ। ਉਨ੍ਹਾਂ ਦਾ ਇਹੀ ਖਿਆਲ ਸੀ ਕਿ ਇੰਨਾ ਮਜ਼ਬੂਤ ਕੇਸ ਹੈ ਕਿ ਜਿਹੜਾ ਪਾਣੀ ਗਿਆ ਹੈ, ਉਹ ਨਹੀਂ ਜਾ ਸਕਦਾ । ਫਿਰ ਸੈਂਟਰ ਸਰਕਾਰ ਅਤੇ ਹਰਿਆਣੇ ਕੋਲ ਇਹੀ ਆਪਸ਼ਨ ਹੈ, ਜਿਹੜਾ ਮੈਂ ਸੂਟ ਫਾਈਲ ਕੀਤਾ ਹੈ, ਇਹ ਕਿਸੇ ਤਰੀਕੇ ਨਾਲ ਵਾਪਸ ਹੋਵੇ । ਜੇ ਵਾਪਸ ਨਹੀਂ ਹੁੰਦਾ ਤਾਂ ਫਿਰ ਇਹ ਗੱਲ ਨਹੀਂ ਬਣ ਸਕਦੀ, ਫਿਰ ਹਰਿਆਣੇ ਨੂੰ ਪਾਣੀ ਨਹੀਂ ਜਾ ਸਕਦਾ । ਮੈਂ ਤਾਂ ਇਹ ਵੀ ਕਹਾਂਗਾ ਲੇਕਿਨ ਮੈਂ ਇਸ ਗੱਲ ਵਾਸਤੇ ਸ਼ਿਓਰ ਨਹੀਂ, ਮੇਰੀ ਸਰਕਾਰ ਉਸ ਵੇਲੇ ਮੈਜਾਰਿਟੀ ਵਿੱਚ ਸੀ, ਉਦੋਂ ਸੈਂਟਰ ਗੌਰਮਿੰਟ ਵਿੱਚ ਸ਼੍ਰੀਮਤੀ ਇੰਦਰਾ ਗਾਂਧੀ ਜੀ ਪ੍ਰਾਈਮ ਮਨਿਸਟਰ ਸਨ । ਉਨ੍ਹਾਂ ਨੇ ਮੇਰੀ ਸਰਕਾਰ ਡਿਸਮਿਸ ਕਰ ਦਿੱਤੀ । ਉਸ ਤੋਂ ਬਾਅਦ ਇਨ੍ਹਾਂ ਸਾਰਿਆਂ ਨੂੰ ਇੰਦਰਾ ਗਾਂਧੀ ਜੀ ਨੇ ਆਪ ਬੁਲਾਇਆ। ਗਿਆਨੀ ਜ਼ੈਲ ਸਿੰਘ ਜੀ ਸਾਡੇ ਵੱਲੋਂ ਗਏ, ਹਰਿਆਣੇ ਵੱਲੋਂ ਭਜਨ ਲਾਲ ਜੀ ਗਏ, ਰਾਜਸਥਾਨ ਵੱਲੋਂ ਸ਼ਿਵ ਚਰਨ ਮਾਥੁਰ ਗਏ । ਇਨ੍ਹਾਂ ਸਾਰਿਆਂ ਨੂੰ ਡਾਂਟ ਕੇ, ਦਰਬਾਰਾ ਸਿੰਘ ਨੂੰ ਡਾਂਟ ਕੇ ਦਸਤਖਤ ਕਰਵਾ ਦਿੱਤੇ ਅਤੇ ਉਹ ਪਾਣੀ ਦੀ ਵੰਡ ਕਰ ਦਿੱਤੀ। ਫਿਰ 12.2.1982 ਨੂੰ ਦਰਬਾਰਾ ਸਿੰਘ ਨੇ ਜਿਹੜਾ ਮੈਂ ਸੂਟ ਕੀਤਾ ਸੀ ਉਹ ਵਿਦਡਰਾਅ ਕੀਤਾ। ਕਿਉਂਕਿ ਐਗਰੀਮੈਂਟ ਦੀਆਂ ਦੋ ਹੀ ਸ਼ਰਤਾਂ ਸਨ, ਜਿਹੜਾ ਇੰਦਰਾ ਗਾਂਧੀ ਜੀ ਕੋਲ ਹੋਇਆ। ਇੱਕ ਤਾਂ ਸੀ ਕੰਸਟਰਕਟ ਐਸ.ਵਾਈ.ਐਲ., ਐਸ.ਵਾਈ.ਐਲ. ਨੂੰ ਕੰਸਟਰਕਟ ਕਰਨਾ। ਦੂਸਰਾ ਜਿਹੜਾ ਮੈਂ ਸੂਟ ਕੀਤਾ ਸੀ, ਉਸ ਨੂੰ ਵਿਦਡਰਾਅ ਕਰਨਾ। ਉਸ ਨੂੰ ਦਰਬਾਰਾ ਸਿੰਘ ਹੁਰਾਂ ਨੇ ਵਿਦਡਰਾਅ ਕਰਨਾ। ਤੁਸੀਂ ਦੇਖੋ ਕਿ ਥੋੜ੍ਹੇ ਦਿਨਾਂ ਬਾਅਦ 12.2.1982 ਨੂੰ ਸੂਟ ਵਿਦਡਰਾਅ ਕੀਤਾ ਅਤੇ ਮਿਤੀ 8.4.1982 ਨੂੰ ਸ਼੍ਰੀਮਤੀ ਇੰਦਰਾ ਗਾਂਧੀ ਜੀ ਕਪੂਰੀ ਆਏ। ਤੁਹਾਨੂੰ ਸਾਰਾ ਪਤਾ ਹੈ। ਮੇਰਾ ਖਿਆਲ ਹੈ ਤੁਸੀਂ ਸਾਰਾ ਕੁਝ ਜਾਣਦੇ ਹੋ। ਇਹ ਜਿਹੜੇ ਆ ਕੇ ਐਸ.ਵਾਈ.ਐਲ. ਦੀਆਂ ਗੱਲਾਂ ਕਰਦੇ ਹਨ, ਸਾਡੇ ਤੇ ਇਤਰਾਜ਼ ਕਰਦੇ ਹਨ। ਕਦੇ ਕੋਈ ਕੁਝ ਆਖਦਾ ਹੈ, ਕਦੇ ਕੋਈ ਕੁਝ ਆਖਦਾ ਹੈ। ਇਸ ਦੀ ਡਿਗਿੰਗ ਜਿਹੜੀ ਹੋਈ ਹੈ, ਮਹੂਰਤ ਜਿਹੜਾ ਕੀਤਾ ਹੈ, ਚਲੋ ਹੋਰ ਕੋਈ ਕਰਦਾ ਤਾਂ ਹੋਰ ਗੱਲ ਸੀ ਪਰ ਇਸ ਦਾ ਮਹੂਰਤ ਇੰਦਰਾ ਗਾਂਧੀ ਨੇ ਆਪ ਆ ਕੇ ਕੀਤਾ। ਉਸ ਵੇਲੇ ਪੰਜਾਬ ਦੇ ਜਿਹੜੇ ਮੁੱਖ ਮੰਤਰੀ ਵੀ ਸਨ, ਉਹ ਵੀ ਹਾਜ਼ਰ ਸਨ। ਸਰਦਾਰ ਅਮਰਿੰਦਰ ਸਿੰਘ ਨੇ ਬੜੇ ਵੱਡੇ ਇਸ਼ਤਿਹਾਰ ਦੇ ਕੇ, ਆਹ ਮੇਰੇ ਕੋਲ ਇਸ਼ਤਿਹਾਰਾਂ ਦੀ ਕਾਪੀ ਹੈ। ਇਸ ਰਾਹੀਂ ਵੈਲਕੰਮ ਕੀਤਾ।

[ ਮੁੱਖ ਮੰਤਰੀ ]

*ਇਹ ਵੀ ਟੇਬਲ ਤੇ ਰੱਖ ਲਵੋ। ਇੰਦਰਾ ਗਾਂਧੀ ਜੀ ਨੂੰ ਵੈਲਕੰਮ ਕੀਤਾ ਕਿ ਤੁਸੀਂ ਬੜਾ ਅੱਛਾ ਕੰਮ ਕੀਤਾ ਹੈ। ਹੁਣ ਦੇਖੋ, who is the culprit. ਜ਼ਾਲਮ ਕੌਣ ਹੈ, ਮਜ਼ਲੂਮ ਕੌਣ ਹੈ। ਉਧਰੋਂ ਤਾਂ ਉਨ੍ਹਾਂ ਨੇ ਟੱਕ ਲਗਾ ਕੇ ਬੜਾ ਵੱਡਾ ਫੰਕਸ਼ਨ ਰੱਖਿਆ, ਬੜੀਆਂ ਖੁਸ਼ੀਆਂ ਮਨਾਈਆਂ ਕਿ ਪੰਜਾਬ ਦਾ ਪਾਣੀ ਲਿਜਾ ਰਹੇ ਹਾਂ। ਅਕਾਲੀ ਜਿਹੜੇ ਹਮੇਸ਼ਾ ਹੀ ਪੰਜਾਬ ਦੇ ਹਿਤਾਂ ਲਈ, ਦੇਸ਼ ਦੇ ਹਿਤਾਂ ਲਈ ਲੜਾਈਆਂ ਕਰਦੇ ਰਹੇ ਹਨ, ਅਸੀਂ ਕਪੂਰੀ ਦਾ ਮੋਰਚਾ ਲਗਾਇਆ। ਉਸ ਦਿਨ ਬਹੁਤ ਸਾਰੇ ਅਕਾਲੀ ਗ੍ਰਿਫਤਾਰ ਵੀ ਹੋਏ, ਟੌਹੜਾ ਸਾਹਿਬ ਵੀ ਹੋਏ, ਤਲਵੰਡੀ ਸਾਹਿਬ ਵੀ ਹੋਏ। ਫਿਰ ਇਹ ਮੋਰਚਾ ਦੁਬਾਰਾ ਲੱਗਿਆ। ਸਭ ਤੋਂ ਪਹਿਲਾ ਜਿਹੜਾ ਮੋਰਚਾ ਲੱਗਿਆ, ਉਹ ਮੈਂ ਲੀਡ ਕੀਤਾ, ਜਦੋਂ ਇਹ ਐਸ.ਵਾਈ.ਐਲ. ਕੈਨਾਲ ਦੀ ਸਾਰੀ ਲੜਾਈ ਹੋਈ। ਲੇਕਿਨ ਦੁੱਖ ਦੀ ਗੱਲ ਹੈ, ਫਿਰ ਇਹ ਲੜਾਈ ਹੁੰਦੀ ਰਹੀ, ਇਹ ਲੰਬੀ ਕਹਾਣੀ ਹੈ ਔਰ ਜੋ ਪੰਜਾਬ ਨੇ ਸਾਰਾ ਕੁਝ ਭੁਗਤਿਆ, ਉਹ ਤੁਹਾਡੇ ਸਾਹਮਣੇ ਹੈ। ਫਿਰ ਲੜਾਈ ਤੋਂ ਬਾਅਦ ਇੱਕ ਰਾਜੀਵ ਲੌਂਗੋਵਾਲ ਅਕਾਰਡ ਹੋਇਆ। ਅਸੀਂ ਤਾਂ ਉਸ ਵੇਲੇ ਲੌਂਗੋਵਾਲ ਸਾਹਿਬ ਨੂੰ ਹੱਥ ਬੰਨ੍ਹ ਕੇ ਬੇਨਤੀ ਕੀਤੀ ਸੀ ਕਿ ਕਾਂਗਰਸ ਸਰਕਾਰ ਹਮੇਸ਼ਾ ਧੋਖਾ ਕਰਦੀ ਹੈ, ਤੁਸੀਂ ਇਨ੍ਹਾਂ ਦੇ ਜਾਲ ਵਿੱਚ ਨਾ ਫਸੋ ਪਰ ਚਲੋ ਇੱਕ ਸਮਝੌਤਾ ਹੋ ਗਿਆ, ਜਿਸ ਵਿੱਚ ਇਹ ਹੋ ਗਿਆ ਕਿ ਪਹਿਲਾਂ ਪੰਜਾਬ ਦਾ ਜਿਹੜਾ ਪਾਣੀਆਂ ਦਾ ਸ਼ੇਅਰ ਹੈ, ਇਹ ਵੇਖਿਆ ਜਾਵੇਗਾ ਕਿ ਪੰਜਾਬ ਦਾ ਸ਼ੇਅਰ ਕਿੰਨਾ ਹੈ, ਪਾਣੀ ਕਿੱਥੇ ਹੈ, ਉਹ ਦੇ ਵੀ ਸਕਦਾ ਹੈ ਕਿ ਨਹੀਂ ਦੇ ਸਕਦਾ। ਲੇਕਿਨ ਉਸ ਵਿੱਚ ਹੋਰ ਗੱਲਾਂ ਵੀ ਸਨ ਕਿ ਇੱਕ ਤਾਂ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ, ਇੱਕ ਆਰਮੀ ਰਿਕਰੂਟਮੈਂਟ ਵਿੱਚ ਰਾਜ ਨੂੰ ਮੈਰਿਟ ਤੇ ਲਿਆ ਜਾਵੇਗਾ। ਇਸ ਲਈ ਉਹ ਸਾਰਾ ਕੁਝ ਕੁਛ ਨਹੀਂ ਹੋਇਆ, ਸਿਰਫ ਇੱਕੋ ਇੱਕ ਪਾਣੀਆਂ ਦਾ ਮਸਲਾ, ਜਿਹੜਾ ਪੰਜਾਬ ਦੇ ਵਿਰੁੱਧ ਜਾਂਦਾ ਹੈ, ਇਸ ਦੇ ਵਿੱਚ ਇਰਾਡੀ ਕਮਿਸ਼ਨ ਮੁਕਰਰ ਕਰ ਦਿੱਤਾ। ਸਪੀਕਰ ਸਾਹਿਬ, 1996 ਵਿੱਚ ਫਿਰ ਹਰਿਆਣਾ ਨੇ ਸੁਪਰੀਮ ਕੋਰਟ ਵਿੱਚ ਐਸ.ਵਾਈ.ਐਲ. ਕੈਨਾਲ ਦੀ ਕੰਪਲੀਸ਼ਨ ਵਾਸਤੇ ਅਰਜ਼ੀ ਦਿੱਤੀ ਔਰ 15.1.2002 ਨੂੰ ਸੁਪਰੀਮ ਕੋਰਟ ਨੇ ਪੰਜਾਬ ਨੂੰ ਡਾਇਰੈਕਟ ਕੀਤਾ ਕਿ ਤੁਸੀਂ ਇਹ ਇੱਕ ਸਾਲ ਦੇ ਅੰਦਰ ਅੰਦਰ ਕਰਵਾਓ। ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਇੱਕ ਬੜਾ ਜ਼ੋਰ ਨਾਲ ਆਖਦੇ ਹਨ

---

*Placed in the Revisor Branch.

ਕਿ ਸਰਦਾਰ ਅਮਰਿੰਦਰ ਸਿੰਘ ਨੇ 12.7.2004 ਨੂੰ ਟਰਮੀਨੇਸ਼ਨ ਆਫ ਐਗਰੀਮੈਂਟ ਐਕਟ, 2004 ਪਾਸ ਕੀਤਾ, ਉਹ ਟਰਮੀਨੇਸ਼ਨ ਵਾਲਾ ਐਕਟ ਬਣਾਇਆ। ਉਸ ਦੀ ਸ਼੍ਰੋਮਣੀ ਅਕਾਲੀ ਦਲ ਨੇ ਪੂਰੀ ਸਪੋਰਟ ਕੀਤੀ, ਉਸ ਉਤੇ ਕੋਈ ਬਹਿਸ ਨਹੀਂ ਕੀਤੀ, ਜਿਵੇਂ ਉਨ੍ਹਾਂ ਨੇ ਕਿਹਾ ਕਿ ਗਵਰਨਰ ਕੋਲ ਜਾਣਾ ਹੈ, ਉਥੇ ਚਲੋ, ਅਸੀਂ ਉਥੇ ਗਏ। ਲੇਕਿਨ ਗੱਲ ਕੀ ਹੈ, ਇਹ ਚੀਜ਼ ਸਮਝਣ ਦੀ ਲੋੜ ਹੈ ਕਿ ਜਿਹੜੇ ਐਗਰੀਮੈਂਟ ਹੋਏ ਸਨ, ਜਿਹੜੇ ਫੈਸਲੇ ਹੋਏ ਸਨ, ਜਿਨ੍ਹਾਂ ਦਾ ਟਰਮੀਨੇਸ਼ਨ ਹੋਇਆ ਹੈ, ਉਹ ਕੀਤੇ ਤਾਂ ਸਾਰੇ ਕਾਂਗਰਸ ਨੇ ਹਨ। ਇਸ ਕਰਕੇ ਇੱਕ ਕਿਸਮ ਦੀਆਂ ਆਪਣੀਆਂ ਗਲਤੀਆਂ ਜਿਹੜੀਆਂ ਹਨ ਜਾਂ ਆਪਣੇ ਗਲਤ ਫੈਸਲੇ ਹਨ ਚਾਹੇ ਉਹ ਉਨ੍ਹਾਂ ਦੀ ਸੈਂਟਰ ਦੀ ਸਰਕਾਰ ਜਾਂ ਉਨ੍ਹਾਂ ਦੀ ਪੰਜਾਬ ਦੀ ਸਰਕਾਰ ਨੇ ਕੀਤੇ ਹਨ, ਉਨ੍ਹਾਂ ਨੇ ਇੱਕ ਮੰਨਿਆ ਕਿ ਇਹ ਫੈਸਲੇ ਸਾਰੇ ਗਲਤ ਹਨ, ਇਨ੍ਹਾਂ ਦੀ ਟਰਮੀਨੇਸ਼ਨ ਕੀਤੀ ਜਾਵੇ। ਫਿਰ ਇਹ ਕੇਸ ਪ੍ਰੈਜ਼ੀਡੈਂਟ ਰੈਫਰੈਂਸ ਵਾਸਤੇ ਸੁਪਰੀਮ ਕੋਰਟ ਵਿੱਚ ਚਲਿਆ ਗਿਆ ਤਾਂ ਉਸ ਤੋਂ ਬਾਅਦ ਵੀ ਜਦੋਂ ਕੇਸ ਚਲਿਆ ਗਿਆ ਕਿਉਂਕਿ ਇਹ ਸਾਰਾ ਕੁਝ ਜੋ ਹੋਇਆ ਹੈ ਇਹ ਸਾਰਾ ਮੇਰੀਆਂ ਅੱਖਾਂ ਦੇ ਸਾਹਮਣੇ ਹੋਇਆ ਹੈ ਔਰ ਮੈਂ ਆਪਣੇ ਪਿੰਡੇ ਉਤੇ ਵੀ ਹੰਢਾਇਆ ਹੈ ਕਿਉਂਕਿ ਜਦੋਂ ਕੋਈ ਵੀ ਲੜਾਈ ਸ਼ੁਰੂ ਹੁੰਦੀ ਸੀ ਤਾਂ ਉਸ ਦੀ ਅਗਵਾਈ ਮੈਨੂੰ ਹੀ ਕਰਨੀ ਪੈਂਦੀ ਸੀ । ਫਿਰ ਮੈਂ ਮਿਤੀ 26.7.2000 ਨੂੰ ਸੁਪਰੀਮ ਕੋਰਟ ਅੱਗੇ ਸੈਕਸ਼ਨ 78 ਚੈਲੰਜ ਕਰ ਦਿੱਤਾ, ਉਹ ਅਜੇ ਪੈਂਡਿੰਗ ਹੈ ਉਸ ਦੇ ਉਤੇ ਫੈਸਲਾ ਨਹੀਂ ਹੋਇਆ। ਜਦੋਂ ਤੱਕ ਉਸ ਇਸ਼ੂ ਉਤੇ ਉਹ ਫੈਸਲਾ ਨਹੀਂ ਹੋਇਆ ਤਾਂ ਫਿਰ ਜਦੋਂ ਹੁਣ ਦੁਬਾਰਾ ਕੋਈ ਸੁਪਰੀਮ ਕੋਰਟ ਜਿਹੜਾ ਫੈਸਲਾ ਕਰਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਤੇ ਕਾਨੂੰਨੀ ਕਾਰਵਾਈ ਹੋਵੇ। ਸਪੀਕਰ ਸਾਹਿਬ, ਕੁਝ ਫੈਕਟਸ ਹਨ ਜਿਨ੍ਹਾਂ ਨੂੰ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ, ਸਾਰੇ ਆਪਾਂ ਜਾਣਦੇ ਹਾਂ। ਸਪੀਕਰ ਸਾਹਿਬ, ਮੇਰੀ ਤੁਹਾਡੇ ਅੱਗੇ ਬੇਨਤੀ ਹੈ ਕਿ ਦਰਿਆਈ ਪਾਣੀਆਂ ਦੇ ਮਸਲੇ ਨੂੰ ਲੈ ਕੇ ਜੋ ਤੱਥ ਮੈਂ ਇਸ ਪਵਿੱਤਰ ਸਦਨ ਵਿੱਚ ਪੇਸ਼ ਕੀਤੇ ਹਨ, ਉਹ ਸਭ ਇਤਿਹਾਸ ਅਤੇ ਰਿਕਾਰਡ ਦਾ ਹਿੱਸਾ ਹਨ ਅਤੇ ਕੋਈ ਵੀ ਇਨ੍ਹਾਂ ਨੂੰ ਝੁਠਲਾ ਨਹੀਂ ਸਕਦਾ, ਇਹ ਰਿਕਾਰਡ ਦਾ ਹਿੱਸਾ ਹੈ। ਜੇ ਮੈਂ ਕੁਝ ਗਲਤ ਕਹਾਂ ਤਾਂ ਕੋਈ ਮੈਨੂੰ ਆ ਕੇ ਆਖ ਸਕਦਾ ਹੈ ਕਿ ਇਹ ਗਲਤ ਹੈ। ਇਹ ਗੱਲ ਮੈਂ ਪੰਜਾਬ ਟਰਮੀਨੇਸ਼ਨ ਆਫ ਐਗਰੀਮੈਂਟ ਐਕਟ, 2004 ਬਾਰੇ ਵੀ ਕਰਨਾ ਚਾਹੁੰਦਾ ਹਾਂ ਜਿਸ ਨੂੰ ਕਾਂਗਰਸੀ ਪੰਜਾਬ ਦੇ ਹੱਕ ਵਿੱਚ ਆਪਣੀ ਬਹੁਤ ਵੱਡੀ ਦੇਣ ਦੱਸਦੇ ਹਨ । ਇਹ ਐਕਟ ਜਿੰਨੇ ਐਗਰੀਮੈਂਟ ਨੂੰ ਟਰਮੀਨੇਟ

[ ਮੁੱਖ ਮੰਤਰੀ ]

ਕਰਦਾ ਹੈ, ਉਹ ਸਾਰੇ ਦੇ ਸਾਰੇ ਕਾਂਗਰਸੀ ਸਰਕਾਰਾਂ ਵੱਲੋਂ ਹੀ ਕੀਤੇ ਹੋਏ ਸਨ। ਅਸਲ ਵਿੱਚ ਇਹ ਐਕਟ ਕਾਂਗਰਸ ਪਾਰਟੀ ਵੱਲੋਂ ਇਕਬਾਲੀਆ ਜੁਰਮ ਹੈ। ਇਕਬਾਲੀਆ ਜੁਰਮ ਇਹ ਹੁੰਦਾ ਹੈ ਕਿ ਮੈਂ ਇਕਬਾਲ ਕਰਦਾ ਹਾਂ ਕਿ ਅਸੀਂ ਇਹ ਗਲਤ ਕੀਤਾ ਹੈ। ਸੋ, ਇਹ ਇਕਬਾਲੀਆ ਜੁਰਮ ਹੈ ਔਰ ਇਹ ਐਡਮਿਸ਼ਨ ਆਫ ਗਿਲਟ ਹੀ ਹੈ । ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪ੍ਰਵਾਨਿਤ ਕਾਨੂੰਨਾਂ ਦੀ ਉਲੰਘਣਾ ਕਰਕੇ ਪੰਜਾਬ ਦੇ ਪਾਣੀ ਨੂੰ ਨਾਨ-ਰਿਪੇਰੀਅਨ ਸਟੇਟ ਰਾਜਸਥਾਨ ਨੂੰ ਕੇਂਦਰ ਸਰਕਾਰ ਤੋਂ ਐਲੋਕੇਟ ਕਰਵਾਉਣਾ, ਦੇਸ਼ ਦੇ ਸੰਵਿਧਾਨ ਦੀ ਉਲੰਘਣਾ ਕਰਕੇ ਕੇਂਦਰ ਸਰਕਾਰ ਵੱਲੋਂ Inter-State Water Disputes Act, 1956 ਦੇ ਤਹਿਤ ਟ੍ਰਿਬਿਊਨਲ ਦੀ ਥਾਂ ਕੇਂਦਰ ਸਰਕਾਰ ਵੱਲੋਂ ਸੈਕਸ਼ਨ 78 ਤਹਿਤ ਹਰਿਆਣੇ ਨੂੰ ਪਾਣੀ ਐਲੋਕੇਟ ਕਰਨਾ, ਕਿਸੇ ਵੀ ਰਸਮੀ ਸਮਝੌਤੇ ਜਾਂ ਪਹਿਲਾਂ ਹੀ ਹਰਿਆਣਾ ਸਰਕਾਰ ਨਾਲ ਐਸ.ਵਾਈ.ਐਲ.ਬਣਾਉਣ ਦਾ ਲਿਖਤੀ ਵਾਅਦਾ ਕਰਨਾ, ਉਸ ਨਹਿਰ ਨੂੰ ਬਣਾਉਣ ਲਈ ਹਰਿਆਣੇ ਤੋਂ ਰਾਸ਼ੀ ਪ੍ਰਾਪਤੀ ਦੀ ਸ਼ੁਰੂਆਤ ਕਰਨਾ, ਫਿਰ ਹਰਿਆਣਾ ਤੇ ਰਾਜਸਥਾਨ ਨਾਲ ਪ੍ਰਧਾਨ ਮੰਤਰੀ ਦੀ ਹਾਜ਼ਰੀ ਵਿੱਚ 1981 ਵਿਚ ਲਿਖਤੀ ਸਮਝੌਤਾ ਕਰਨਾ, ਇਸ ਸਮਝੌਤੇ ਤੋਂ ਪਹਿਲਾਂ ਹੀ ਐਸ.ਵਾਈ.ਐਲ. ਬਣਾਉਣ ਲਈ ਐਡਮਨਿਸਟ੍ਰੇਟਿਵ ਅਪਰੂਵਲ ਦੇਣੀ, ਕੀ ਇਨ੍ਹਾਂ ਵਿਚੋਂ ਇੱਕ ਵੀ ਫੈਸਲਾ ਕੋਈ ਅਜਿਹਾ ਹੈ ਜਿਹੜਾ ਮੇਰੀ ਅਗਵਾਈ ਵਾਲੀ ਕਿਸੇ ਸਰਕਾਰ ਦੌਰਾਨ ਹੋਇਆ ਹੋਵੇ? ਕੀ ਇਹ ਸਾਰੀਆਂ ਗੱਲਾਂ ਸੱਚ ਸਨ ਜਾਂ ਨਹੀਂ? ਸਪੀਕਰ ਸਾਹਿਬ, ਪੰਜਾਬ ਕੋਲ ਕਿਸੇ ਹੋਰ ਸੂਬੇ ਨੂੰ ਦੇਣ ਲਈ ਇੱਕ ਤੁਪਕਾ ਵੀ ਪਾਣੀ ਦਾ ਨਹੀਂ ਹੈ। ਅੱਜ ਪੰਜਾਬ ਕੋਲ ਤਾਂ ਅੱਗੇ ਹੀ ਪਾਣੀ ਦਾ ਕ੍ਰਾਈਸਿਜ਼ ਹੈ, ਸਾਡੇ ਕੋਲ ਪਾਣੀ ਨਹੀਂ ਹੈ ਤਾਂ ਅਸੀਂ ਕਿਸ ਤਰ੍ਹਾਂ ਪਾਣੀ ਦੇ ਦਿਆਂਗੇ । ਸਾਡੀ ਵਿਰੋਧੀ ਧਿਰ ਵਾਲੇ ਅਕਸਰ ਇਹ ਇਲਜ਼ਾਮ ਲਗਾਉਂਦੇ ਹਨ ਕਿ ਅਕਾਲੀ ਦਲ ਪੰਜਾਬ ਦੇ ਹੱਕਾਂ ਦੀ ਗੱਲ ਕੇਵਲ ਸਰਕਾਰ ਤੋਂ ਬਾਹਰ ਹੋਣ ਵੇਲੇ ਹੀ ਕਰਦਾ ਹੈ । ਸੱਚਾਈ ਇਹ ਹੈ ਕਿ ਸਰਕਾਰ ਵਿੱਚ ਹੋਈਏ ਜਾਂ ਸਰਕਾਰ ਤੋਂ ਬਾਹਰ ਹੋਈਏ, ਐਸ.ਵਾਈ.ਐਲ. ਸਮੇਤ ਪੰਜਾਬ ਦੇ ਹਿੱਤਾਂ ਉਤੇ ਸਾਡਾ ਸਟੈਂਡ ਇੱਕ ਹੀ ਰਿਹਾ ਹੈ ਅਤੇ ਉਹ ਹੈ: ਇਨ੍ਹਾਂ ਹਿੱਤਾਂ ਉਤੇ ਕੋਈ ਸਮਝੌਤਾ ਨਹੀਂ ਕੀਤਾ ਜਾ ਸਕਦਾ। ਐਸ.ਵਾਈ.ਐਲ. ਬਣਾਉਣ ਲਈ ਪੰਜਾਬ ਨੂੰ ਸੁਪਰੀਮ ਕੋਰਟ ਦੇ ਆਦੇਸ਼ ਪਹਿਲੀ ਵਾਰ 15 ਜਨਵਰੀ, 2002 ਨੂੰ ਆਏ, ਉਦੋਂ ਵੀ ਮੈਂ ਪੰਜਾਬ ਦਾ ਮੁੱਖ ਮੰਤਰੀ ਸੀ, ਮੈਂ ਉਸ ਵੇਲੇ ਇਸ ਮੁੱਦੇ ਉਤੇ ਕੀ ਕਿਹਾ, ਉਹ 17 ਜਨਵਰੀ, 2002 ਦੀ 'ਦਿ ਟ੍ਰਿਬਿਊਨ' ਅਖਬਾਰ ਵਿਚ

ਦਰਜ ਹੈ । ਮੈਂ ਪੜ੍ਹ ਕੇ ਸੁਣਾਉਂਦਾ ਹਾਂ । ਉਦੋਂ ਵੀ ਮੈਂ ਚੀਫ ਮਨਿਸਟਰ ਸੀ ਅਤੇ ਮੈਂ ਕਿਹਾ ਸੀ: Punjab does not have a drop of water to spare for any other State. We will not implement the Supreme Court order at any cost even if I have to go to jail for it. ਮੈਂ ਇੰਨਾ ਹੀ ਨਹੀਂ, ਅੱਗੇ ਵੀ ਕਿਹਾ ਕਿ I would rather shed every drop of my blood rather than allow even a single drop of water to flow out of my State in defiance of the riparian principle. ਸਾਡੀ ਪਾਰਟੀ ਦਾ ਤੇ ਮੇਰਾ ਜੋ ਉਦੋਂ ਸਟੈਂਡ ਸੀ, ਹੁਣ ਵੀ ਉਹੀ ਸਟੈਂਡ ਹੈ । ਉਦੋਂ ਅਸੀਂ ਵਿਰੋਧੀ ਧਿਰ ਵਿੱਚ ਨਹੀਂ ਸੀ ਬਲਕਿ ਮੈਂ ਪੰਜਾਬ ਦਾ ਮੁੱਖ ਮੰਤਰੀ ਸੀ । ਅੱਜ ਇੱਕ ਵਾਰੀ ਮੈਂ ਫਿਰ ਇਸ ਪਵਿੱਤਰ ਸਦਨ ਵਿੱਚ ਖਲੋ ਕੇ ਤੇ ਰੱਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਹ ਐਲਾਨ ਕਰਦਾ ਹਾਂ ਕਿ ਮੈਂ ਪੰਜਾਬ ਦੇ ਦਰਿਆਈ ਪਾਣੀਆਂ ਦੇ ਇੱਕ ਇੱਕ ਤੁਪਕੇ ਉਤੇ ਪੰਜਾਬ ਦੇ ਹੱਕ ਦੀ ਰਖਵਾਲੀ ਕਰਨ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਗੁਰੇਜ਼ ਨਹੀਂ ਕਰਾਂਗਾ।(ਥੰਪਿੰਗ) ਪੰਜਾਬ ਦੇ ਪਾਣੀਆਂ ਉੱਤੇ ਡਾਕੇ ਨੂੰ ਮਨਜ਼ੂਰ ਕਰਨ ਦੀ ਥਾਂ ਮੈਂ ਆਪਣੇ ਖੂਨ ਦਾ ਆਖਰੀ ਕਤਰਾ ਵੀ ਵਹਾ ਦੇਵਾਂਗਾ।(ਥੰਪਿੰਗ) ਸਪੀਕਰ ਸਾਹਿਬ, ਅਸੀਂ ਇਸ ਗੱਲ ਦਾ ਫੈਸਲਾ ਵੀ ਕੀਤਾ ਹੈ, ਸਾਡੀ ਕਾਨੂੰਨੀ ਮਾਹਰਾਂ ਨਾਲ ਗੱਲ ਚੱਲ ਰਹੀ ਹੈ, ਮੇਰਾ ਖਿਆਲ ਹੈ ਕਿ ਇਸੇ ਸੈਸ਼ਨ ਵਿੱਚ ਹੀ ਕਾਨੂੰਨ ਲਿਆਵਾਂਗੇ ਕਿ ਜਿਹੜੀ ਜ਼ਮੀਨ ਇੰਨੇ ਚਿਰ ਦੀ ਖਾਲੀ ਪਈ ਹੈ, ਇਹ ਐਸ.ਵਾਈ.ਐਲ.ਨਹਿਰ ਨਾ ਤਾਂ ਬਣਨੀ ਹੈ ਅਤੇ ਨਾ ਬਣੇਗੀ, ਉਸ ਸਾਰੀ ਨੂੰ ਪੰਜਾਬ ਸਰਕਾਰ ਐਕੁਆਇਰ ਕਰੇ।(ਥੰਪਿੰਗ) ਇਹ ਸਾਡੀ ਗੱਲ ਚੱਲ ਰਹੀ ਹੈ। ਜਿਵੇਂ ਕਹਿੰਦੇ ਹਨ – ਨਾ ਰਹੇਗਾ ਬਾਂਸ, ਨਾ ਬਜੇਗੀ ਬਾਂਸੁਰੀ। ਜਦੋਂ ਇਹ ਰੀ-ਐਕੁਆਇਰ ਕਰ ਲਈ ਫੇਰ ਨਾ ਨਹਿਰ ਨਿਕਲੇਗੀ ਅਤੇ ਰਿਪੇਰੀਅਨ ਅਸੂਲ ਦੇ ਉਲਟ ਕਿਸੇ ਵੀ ਫੈਸਲੇ ਨੂੰ ਮੇਰੀ ਸਰਕਾਰ ਮਨਜ਼ੂਰ ਨਹੀਂ ਕਰੇਗੀ। ਮੇਰੀ ਵਿਰੋਧੀ ਧਿਰ ਨੂੰ ਅਪੀਲ ਹੈ ਕਿ ਉਹ ਕੇਵਲ ਬਾਦਲ ਨੂੰ ਨੀਵਾਂ ਦਿਖਾਉਣ ਲਈ ਮਨੋ-ਮਨੀ ਪੰਜਾਬ ਵਿਰੋਧੀ ਫੈਸਲੇ ਦੀਆਂ ਅਰਦਾਸਾਂ ਕਰਨੀਆਂ ਛੱਡ ਦੇਣ, ਆਪਣੇ ਸੂਬੇ ਅਤੇ ਸਮੂਹ ਪੰਜਾਬੀਆਂ ਦੇ ਦਰਦ ਨੂੰ ਸਮਝਣ, ਉਹ ਆਪਣੀ ਜ਼ਮੀਰ ਜਗਾਉਣ ਅਤੇ ਉਨ੍ਹਾਂ ਦੀ ਪਾਰਟੀ ਦੀਆਂ ਸਰਕਾਰਾਂ ਵੱਲੋਂ ਪੰਜਾਬ ਤੇ ਮਾਰੇ ਡਾਕਿਆਂ ਵਿਰੁੱਧ ਅਵਾਜ਼ ਬੁਲੰਦ ਕਰਨ ਦੀ ਹਿੰਮਤ ਦਿਖਾਉਣ। ਇਹ ਇਕ ਨਾਜ਼ੁਕ ਦੌਰ ਹੈ ਅਤੇ ਇਤਿਹਾਸ ਸਾਨੂੰ ਸਾਰਿਆਂ ਨੂੰ ਦੇਖ ਰਿਹਾ ਹੈ।

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਬੁਲੰਦ ਅਵਾਜ਼ ਵਿੱਚ ਐਲਾਨ ਕਰਦਾ ਹਾਂ ਕਿ ਪੰਜਾਬ ਦੇ ਦਰਿਆਈ ਪਾਣੀਆਂ ਦੇ ਇੱਕ ਤੁਪਕੇ ਉੱਤੇ ਵੀ ਬੇਇਨਸਾਫ਼ੀ ਬਰਦਾਸ਼ਤ ਨਹੀਂ ਕੀਤੀ ਜਾਵੇਗੀ। (ਥੰਪਿੰਗ) ਸਪੀਕਰ ਸਾਹਿਬ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। Thank you very much. (Thumping)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ ...

**ਮਾਨਯੋਗ ਸਪੀਕਰ :** ਹਾਂ ਜੀ, ਤੁਸੀਂ ਪਹਿਲਾਂ ਹੱਥ ਖੜ੍ਹਾ ਨਹੀਂ ਕੀਤਾ। ਮੈਂ ਤੁਹਾਡੇ ਵੱਲ ਵੇਖਿਆ ਵੀ ਸੀ ਪਰ ਤੁਸੀਂ ਹੱਥ ਹੀ ਖੜ੍ਹਾ ਨਹੀਂ ਕੀਤਾ ਅਤੇ ਨਾ ਹੀ ਤੁਸੀਂ ਕੋਈ ਚਿੱਟ ਭੇਜੀ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਤੁਸੀਂ ਸਾਨੂੰ ਟਾਈਮ ਵੰਡਿਆ ਹੈ।

**ਮਾਨਯੋਗ ਸਪੀਕਰ :** ਟਾਈਮ ਵੰਡ ਕੇ ਨਹੀਂ ਦਿੱਤਾ ਜਾਂ ਤਾਂ ਤੁਸੀਂ ਹੱਥ ਖੜ੍ਹਾ ਕਰੋ ਜਾਂ ਫੇਰ ਕੋਈ ਚਿੱਟ ਭੇਜੋ, ਅਜਿਹਾ ਨਹੀਂ ਹੁੰਦਾ। ਟਾਈਮ ਐਲੋਕੇਸ਼ਨ ਤਾਂ ਹੋ ਗਿਆ ਪਰ ਕੋਈ ਚਿੱਟ ਭੇਜੋ ਜਾਂ ਹੱਥ ਖੜ੍ਹਾ ਕਰੋ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਾਡਾ ਵੀ ਇੱਥੇ ਮਤਾ ਪੁਆ ਦਿਓ ਅਤੇ ਸਾਨੂੰ ਵੀ ਬਾਹਰ ਕੱਢ ਦਿਓ ਤਾਂ ਵੀ ਕੋਈ ਗੱਲ ਨਹੀਂ।

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਗੱਲ ਗਲਤ ਸਮਝੀ ਜਾ ਰਹੇ ਹੋ। ਇਸ ਗੱਲ ਨੂੰ ਤੁਸੀਂ ਗਲਤ ਸਮਝ ਲਿਆ ਹੈ। ਮੈਂ ਤੁਹਾਡੇ ਵੱਲ ਉਚੇਚੇ ਤੌਰ ਤੇ ਵੇਖਿਆ ਹੈ, ਕਿਤੇ ਇਨ੍ਹਾਂ ਨੇ ਹੱਥ ਤਾਂ ਖੜ੍ਹਾ ਨਹੀਂ ਕੀਤਾ, ਨਾ ਤੁਸੀਂ ਹੱਥ ਖੜ੍ਹਾ ਕੀਤਾ ਅਤੇ ਨਾ ਕੋਈ ਚਿੱਟ ਭੇਜੀ ਹੈ, ਫੇਰ ਕੀ ਮੈਨੂੰ ਸੁਪਨਾ ਆਉਣਾ ਸੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਟਾਈਮ ਤੁਸੀਂ ਖੁਦ ਵੰਡਿਆ ਹੈ।

**ਮਾਨਯੋਗ ਸਪੀਕਰ :** ਵੰਡਣ ਦਾ ਮਤਲਬ ਇਹ ਨਹੀਂ ਹੁੰਦਾ। ਜਾਂ ਤਾਂ ਤੁਸੀਂ ਕੋਈ ਚਿੱਟ ਭੇਜੋ ਜਾਂ ਕਹੋਗੇ ਤਾਂ ਮੈਂ ਬੋਲਣ ਲਈ ਕਹਾਂਗਾ। ਹੁਣ ਮੈਂ ਅੱਗੇ ਸ਼ੁਰੂ ਕਰ ਚੁੱਕਿਆ ਹਾਂ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

"ਕਿ ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਦਰਿਆਈ ਪਾਣੀ ਇਸ ਦੀ ਜਿੰਦ-ਜਾਨ ਹਨ ਪਰ ਦੇਸ਼ ਦੇ ਬਟਵਾਰੇ ਤੋਂ ਬਾਅਦ, ਇਸ ਬੇਹੱਦ ਅਹਿਮ ਅਤੇ ਗੰਭੀਰ ਮੁੱਦੇ ਉਤੇ ਪੰਜਾਬ ਨਾਲ ਲਗਾਤਾਰ ਧੱਕਾ ਤੇ ਬੇਇਨਸਾਫੀ ਹੁੰਦੀ ਆਈ ਹੈ। ਰਿਪੇਰੀਅਨ ਸਿਧਾਂਤ ਅਨੁਸਾਰ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਦਾ ਮੁਕੰਮਲ ਹੱਕ ਬਣਦਾ ਹੈ। ਇਸ ਦੇ ਬਾਵਜੂਦ, ਸ਼ੁਰੂ ਤੋਂ ਹੀ ਅਲੱਗ-ਅਲੱਗ ਸਮਝੌਤਿਆਂ ਅਤੇ ਫੈਸਲਿਆਂ ਰਾਹੀਂ ਪੰਜਾਬ ਦੇ ਇਸ ਹੱਕ ਉਤੇ ਦਿਨ-ਦਿਹਾੜੇ ਡਾਕਾ ਮਾਰਿਆ ਜਾਂਦਾ ਰਿਹਾ ਹੈ। ਦਰਿਆਈ ਪਾਣੀਆਂ ਦੇ ਮਾਲਕ ਹੋਣ ਦੇ ਬਾਵਜੂਦ ਪੰਜਾਬ ਦੇ ਕਿਸਾਨਾਂ ਨੂੰ ਖੇਤੀ ਸਬੰਧੀ ਆਪਣੀ ਲੋੜਾਂ ਲਈ 73 ਫੀਸਦੀ ਪਾਣੀ ਟਿਊਬਵੈਲਾਂ ਰਾਹੀਂ ਹਾਸਿਲ ਕਰਨਾ ਪੈਂਦਾ ਹੈ, ਜਿਸ ਕਾਰਨ ਧਰਤੀ ਤੋਂ ਹੇਠਲੇ ਪਾਣੀ ਦੀ ਸਤ੍ਹਾ ਬੇਹੱਦ ਤੇਜ਼ੀ ਨਾਲ ਥੱਲੇ ਡਿਗਦੀ ਜਾ ਰਹੀ ਹੈ। ਸਥਿਤੀ ਇੱਕ ਭਿਆਨਕ ਮੋੜ ਤੇ ਆ ਪਹੁੰਚੀ ਹੈ ਅਤੇ ਇਸ ਬੇਇਨਸਾਫੀ ਨੂੰ ਬਰਦਾਸ਼ਤ ਕਰਨਾ ਪੰਜਾਬ ਅਤੇ ਪੰਜਾਬੀਆਂ ਦੀ ਮੌਤ ਦੇ ਵਾਰੰਟ ਉਤੇ ਦਸਤਖਤ ਕਰਨ ਦੇ ਬਰਾਬਰ ਹੋਵੇਗਾ। ਪੰਜਾਬ ਕੋਲ ਕਿਸੇ ਨੂੰ ਦੇਣ ਲਈ ਪਾਣੀ ਦਾ ਇੱਕ ਤੁਪਕਾ ਵੀ ਨਹੀਂ ਹੈ। ਇਹ ਸਦਨ ਸਰਬਸੰਮਤੀ ਨਾਲ ਸੰਕਲਪ ਕਰਦਾ ਹੈ ਕਿ ਪੰਜਾਬ ਦੇ ਦਰਿਆਈ ਪਾਣੀਆਂ ਉਤੇ ਪੰਜਾਬ ਵਿਰੁੱਧ ਬੇਇਨਸਾਫੀ ਵਾਲਾ ਕੋਈ ਵੀ ਫੈਸਲਾ ਮਨਜ਼ੂਰ ਨਹੀਂ ਕੀਤਾ ਜਾਵੇਗਾ। ਦੇਸ਼ ਅਤੇ ਦੁਨੀਆਂ ਵਿੱਚ ਪ੍ਰਵਾਨਿਤ ਰਿਪੇਰੀਅਨ ਕਾਨੂੰਨ ਦੀ ਉਲੰਘਣਾ ਕਰਕੇ ਰਾਵੀ-ਬਿਆਸ ਦੇ ਪਾਣੀ ਪੰਜਾਬ ਤੋਂ ਖੋਹਣ ਲਈ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਦਾ ਫੈਸਲਾ ਜਬਰਨ ਪੰਜਾਬੀਆਂ ਉਤੇ ਠੋਸਣ ਦੇ ਯਤਨਾਂ ਨੂੰ ਕਤਈ ਬਰਦਾਸ਼ਤ ਨਹੀਂ ਕੀਤਾ ਜਾਏਗਾ। ਇਹ ਸਦਨ ਸਰਬਸੰਮਤੀ ਨਾਲ ਇਹ ਸੰਕਲਪ ਵੀ ਕਰਦਾ ਹੈ ਕਿ ਸਮੂਹ ਪੰਜਾਬੀ ਅਤੇ ਸਮੂਹ ਸਿਆਸੀ ਪਾਰਟੀਆਂ ਹਰ ਤਰ੍ਹਾਂ ਦੇ ਆਪਸੀ ਵਖਰੇਵਿਆਂ ਤੋਂ ਉਪਰ ਉਠ ਕੇ ਇਸ ਮੁੱਦੇ ਉਤੇ ਇੱਕ ਮੱਤ ਇੱਕ ਜ਼ੁਬਾਨ ਹੋ ਕੇ ਪੰਜਾਬੀਆਂ ਦੇ ਹਿਤਾਂ ਦੀ ਰਖਵਾਲੀ ਕਰਨਗੀਆਂ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

------

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ, ਆਪਣੀਆਂ ਸੀਟਾਂ ਤੇ ਬਿਨਾਂ ਇਜਾਜ਼ਤ ** ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਵਿਦਆਊਟ ਕੋਈ ਚਿੱਟ ਦੇਣ ਦੇ ਜਾਂ ਹੱਥ ਖੜ੍ਹਾ ਕਰਨ ਦੇ ਮੈਂ ਕਿਵੇਂ ਬੁਲਾਵਾਂ ਜਾਂ ਤਾਂ ਤੁਸੀਂ ਮੇਰੇ ਕੋਲ ਕੋਈ ਚਿੱਟ ਬੋਲਣ ਲਈ ਭੇਜੀ ਹੋਵੇ, ਪਰ ਹੁਣ ਤਾਂ ਉਹ ਸਮਾਂ ਨਿਕਲ ਗਿਆ ਹੈ। ਜੋ ਕੁਝ ਵੀ ਬਿਨਾਂ ਪਰਮਿਸ਼ਨ ਤੋਂ ਬੋਲਿਆ ਗਿਆ ਹੈ, ਉਹ ਕੱਟ ਦੇਣਾ। ਹਾਂ ਜੀ, ਝੂੰਦਾਂ ਸਾਹਿਬ।

## WALK OUT

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਮਾਨਯੋਗ ਸਪੀਕਰ ਸਾਹਿਬ ਵੱਲੋਂ ਸਰਕਾਰੀ ਮਤੇ ਤੇ ਬੋਲਣ ਦੀ ਆਗਿਆ ਨਾ ਦੇਣ ਦੇ ਮੁੱਦੇ ਤੇ ਵਿਰੋਧ ਵਿੱਚ ਰੋਸ ਵਜੋਂ ਸਦਨ ਵਿਚੋਂ ** ਨਾਹਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ।)

**Mr. Speaker:** That should be expunged. ਹਾਂ ਜੀ, ਝੂੰਦਾਂ ਸਾਹਿਬ, ਤੁਸੀਂ ਮਤਾ ਪੇਸ਼ ਕਰੋ।

----

## RESOLUTION REGARDING DISPENSING WITH THE PRACTICE OF MENTIONING OF CASTE IN THE OFFICIAL WORK/FORMS/PROFORMAS

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਆਮ ਪਬਲਿਕ ਵੱਲੋਂ ਥਾਣਿਆਂ ਵਿੱਚ ਜਾਂ ਹੋਰ ਸਰਕਾਰੀ ਦਫ਼ਤਰਾਂ ਵਿੱਚ ਕੋਈ ਕੰਮ ਕਰਵਾਉਣ ਲਈ ਦਰਜ ਕਰਵਾਈਆਂ ਜਾਂਦੀਆਂ ਰਿਪੋਰਟਾਂ ਜਾਂ ਦਰਖਾਸਤਾਂ ਵਿੱਚ, ਜਿੱਥੇ ਅਜਿਹਾ ਕਰਨਾ ਕਾਨੂੰਨੀ ਤੌਰ ਤੇ ਜ਼ਰੂਰੀ ਨਾ ਹੋਵੇ, ਉਨ੍ਹਾਂ ਦੀ ਜਾਤ ਦਾ ਜ਼ਿਕਰ ਨਾ ਕੀਤਾ ਜਾਇਆ ਕਰੇ।"

---

** Expunged as ordered by the Chair.

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਜਾਤ ਲਿਖਣ ਦੀ ਗੱਲ ਤੇ ਤਾਂ ਕੋਈ ਡਿਫਰੈਂਸ ਆਫ ਉਪੀਨੀਅਨ ਨਹੀਂ ਹੈ। ਜਿਹੜੀ ਪੁਲਿਸ ਸਟੇਸ਼ਨਾਂ ਵਿੱਚ ਜਾਤ ਲਿਖੀ ਜਾਂਦੀ ਹੈ, ਇਨ੍ਹਾਂ ਦਾ ਮਤਲਬ ਤਾਂ ਇਹੀ ਹੈ....

**ਸਰਦਾਰ ਇਕਬਾਲ ਸਿੰਘ ਝੂੰਦਾਂ:** ਸਪੀਕਰ ਸਾਹਿਬ, ਦੋ-ਤਿੰਨ ਮਸਲੇ ਹਨ। ਮੈਂ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਸਰਬ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਮਤਾ ਪੇਸ਼ ਕਰ ਦਿੱਤਾ ਹੈ, ਹੁਣ ਮੈਨੂੰ ਪੇਸ਼ ਕਰ ਲੈਣ ਦਿਉ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਆਮ ਪਬਲਿਕ ਵੱਲੋਂ ਥਾਣਿਆਂ ਵਿੱਚ ਜਾਂ ਹੋਰ ਸਰਕਾਰੀ ਦਫ਼ਤਰਾਂ ਵਿੱਚ ਕੋਈ ਕੰਮ ਕਰਵਾਉਣ ਲਈ ਦਰਜ ਕਰਵਾਈਆਂ ਜਾਂਦੀਆਂ ਰਿਪੋਰਟਾਂ ਜਾਂ ਦਰਖਾਸਤਾਂ ਵਿੱਚ, ਜਿੱਥੇ ਅਜਿਹਾ ਕਰਨਾ ਕਾਨੂੰਨੀ ਤੌਰ ਤੇ ਜ਼ਰੂਰੀ ਨਾ ਹੋਵੇ, ਉਨ੍ਹਾਂ ਦੀ ਜਾਤ ਦਾ ਜ਼ਿਕਰ ਨਾ ਕੀਤਾ ਜਾਇਆ ਕਰੇ।"

ਬਹਿਸ, ਝੂੰਦਾਂ ਸਾਹਿਬ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ):** ਮਾਨਯੋਗ ਸਪੀਕਰ ਸਾਹਿਬ, ਜੋ ਸਾਡੀ ਪੁਲਿਸ ਦਾ ਕਾਨੂੰਨ ਹੈ, ਮੇਰਾ ਖਿਆਲ ਹੈ ਕਿ ਅੰਗਰੇਜ਼ਾਂ ਵੇਲੇ ਦਾ ਉਵੇਂ ਹੀ ਚੱਲ ਰਿਹਾ ਹੈ। ਅੱਜ ਵੀ ਜਦੋਂ ਆਪਾਂ ਪੁਲਿਸ ਸਟੇਸ਼ਨ ਵਿੱਚ ਐਫ.ਆਈ.ਆਰ. ਦਰਜ ਕਰਵਾਉਣ ਜਾਂਦੇ ਹਾਂ ਤਾਂ ਉਸ ਵਿੱਚ ਜਦੋਂ ਐਪਲੀਕੈਂਟ ਲਿਖਵਾਉਂਦਾ ਹੈ ਤਾਂ ਲਿਖਿਆ ਜਾਂਦਾ ਹੈ ਕਿ ਫਲਾਣਾ ਸਿੰਘ, ਪੁੱਤਰ ਫਲਾਣਾ ਸਿੰਘ, ਕੋਈ 'ਜੱਟ', 'ਰਾਮਦਾਸੀਆ' ਜਾਂ 'ਮਜ਼ਬੀ ਸਿੱਖ' ਵਜੋਂ ਤਾਂ ਉਸ ਦੀ ਜਾਤ ਦਰਜ ਕੀਤੀ ਜਾਂਦੀ ਹੈ ਪ੍ਰੰਤੂ ਜਦੋਂ ਐਫ.ਆਈ.ਆਰ. ਵਿੱਚ ਪਿੰਡ ਦਾ ਪੂਰਾ ਐਡਰੈਸ ਤੇ ਹੋਰ ਸਬੰਧਿਤ ਹਰ ਚੀਜ਼ ਦਰਜ ਹੋ ਜਾਂਦੀ ਹੈ ਤਾਂ ਮੇਰੇ ਖਿਆਲ ਵਿੱਚ ਜਾਤ ਦਾ ਵੇਰਵਾ ਦੇਣਾ ਕੋਈ ਜ਼ਰੂਰੀ ਨਹੀਂ ਹੁੰਦਾ। ਜੇ ਜਾਤ ਦਾ ਵੇਰਵਾ ਨਾ ਵੀ ਦਿੱਤਾ ਜਾਵੇ ਤਾਂ ਉਸ ਤੋਂ ਬਿਨਾਂ ਸਰ ਸਕਦਾ ਹੈ ਕਿਉਂਕਿ ਜਦੋਂ ਕੋਈ ਪਿਛੜੇ ਵਰਗ ਦਾ ਵਿਅਕਤੀ ਥਾਣੇ ਵਿੱਚ ਆਪਣੀ ਰਿਪੋਰਟ ਲਿਖਵਾਉਣ ਜਾਂਦਾ ਹੈ ਤਾਂ ਉਹ ਹੀਣ ਭਾਵਨਾ ਮਹਿਸੂਸ ਕਰਦਾ ਹੈ ਅਤੇ ਇਹ ਵੀ ਮਹਿਸੂਸ ਕਰਦਾ ਹੈ ਕਿ ਉਨ੍ਹਾਂ ਦੇ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਨਾਲ ਕੋਈ ਭੇਦਭਾਵ ਜਾਂ ਵਿਤਕਰਾ ਹੋ ਰਿਹਾ ਹੈ। ਈਵਨ ਕਿ ਜਿਹੜੇ ਪੁਲਿਸ ਮੁਲਾਜ਼ਮ ਹਨ, ਉਨ੍ਹਾਂ ਦੇ ਕਰੈਕਟਰ ਰੋਲ ਵਿੱਚ ਵੀ ਉਨ੍ਹਾਂ ਦੀ ਜਾਤ ਦਰਜ ਕੀਤੀ ਜਾਂਦੀ ਹੈ। ਸੋ, ਉਨ੍ਹਾਂ ਦੇ ਕਰੈਕਟਰ ਰੋਲ ਵਿੱਚ ਵੀ, ਅਜਿਹਾ ਹੋਰ ਕਿਸੇ ਡਿਪਾਰਟਮੈਂਟ ਵਿੱਚ ਨਹੀਂ ਕੀਤਾ ਜਾਂਦਾ, ਉਸ ਵਿੱਚ ਵੀ ਜਾਤ ਦਾ ਵੇਰਵਾ ਜੇ ਨਾ ਦਰਜ ਕੀਤਾ ਜਾਇਆ ਕਰੇ ਤਾਂ ਮੇਰਾ ਖਿਆਲ ਹੈ ਕਿ ਅਸੀਂ ਇਕ ਚੰਗੀ ਪਿਰਤ ਪਾਵਾਂਗੇ। ਸਾਡੀ ਸਰਕਾਰ ਜੋ ਹਮੇਸ਼ਾ ਹੀ ਗੁਰੂਆਂ ਪੀਰਾਂ ਦੇ ਦਿਖਾਏ ਰਸਤੇ ਤੇ ਚੱਲਦੀ ਰਹੀ ਹੈ। ਸਾਡੇ ਮੁੱਖ ਮੰਤਰੀ ਜੀ ਨੇ ਇਕ ਧਰਮ ਨਿਰਪੱਖ, ਜਾਤ-ਪਾਤ ਰਹਿਤ ਸਮਾਜ ਦੀ ਸਿਰਜਣਾ ਕਰਨ ਦਾ ਸੰਕਲਪ ਕੀਤਾ ਹੈ, ਇਸ ਨੂੰ ਪੂਰਾ ਕਰਨ ਲਈ ਜਿਹੜੀਆਂ ਥੋੜ੍ਹੀਆਂ ਬਹੁਤ ਤਰੁੱਟੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਅਸੀਂ ਆਪਣਾ ਯੋਗਦਾਨ ਪਾ ਸਕੀਏ। ਦੂਸਰੀ ਗੱਲ ਜਿਵੇਂ ਸਾਡੇ ਲੋਕਲ ਬਾਡੀਜ਼ ਅਤੇ ਪੰਚਾਇਤੀ ਵਿਭਾਗ ਹਨ। ਉਨ੍ਹਾਂ ਅਧੀਨ ਬਹੁਤ ਸਾਰੀਆਂ ਅਜਿਹੀਆਂ ਬਸਤੀਆਂ ਹਨ ਜਿਵੇਂ ਬਾਜ਼ੀਗਰ ਬਸਤੀ ਅਤੇ ਮਜ਼੍ਹਬੀ ਬਸਤੀ। ਇਹ ਵੀ ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਲਈ ਕਲੰਕ ਵਾਲੀ ਹੈ, ਉਹ ਇਸ ਤਰ੍ਹਾਂ ਮਹਿਸੂਸ ਕਰਦੇ ਹਨ ਕਿ ਜਿਵੇਂ ਉਹ ਸਮਾਜ ਦਾ ਕੋਈ ਵੱਖਰਾ ਅੰਗ ਹਨ। ਮੈਂ ਸਾਡੇ ਅਮਰਗੜ੍ਹ ਨਗਰ ਪੰਚਾਇਤ ਦੀ ਉਦਾਹਰਣ ਦਿੰਦਾ ਹਾਂ। ਉਥੇ ਇਕ 400-500 ਅਬਾਦੀ ਦੀ ਬਾਜ਼ੀਗਰ ਬਸਤੀ ਸੀ, ਅਸੀਂ ਉਨ੍ਹਾਂ ਨਾਲ ਮਿਲ ਕੇ ਭਾਈਚਾਰੇ ਨੂੰ ਸਹਿਮਤ ਕਰਕੇ ਉਸ ਬਸਤੀ ਦਾ ਨਾਮ ਸ਼ਹੀਦ ਭਗਤ ਸਿੰਘ ਨਗਰ ਰੱਖ ਦਿੱਤਾ। ਸੋ, ਉਹ ਲੋਕ ਹੁਣ ਆਪਣੇ ਆਪ ਤੇ ਬਹੁਤ ਮਾਣ ਮਹਿਸੂਸ ਕਰਦੇ ਹਨ ਅਤੇ ਉਨ੍ਹਾਂ ਨੂੰ ਬਰਾਬਰਤਾ ਦਾ ਅਹਿਸਾਸ ਹੋਇਆ ਹੈ। ਸੋ, ਬਸਤੀਆਂ ਦੇ ਨਾਂ ਵੀ ਜਾਤਾਂ ਦੇ ਆਧਾਰ ਤੇ ਨਹੀਂ ਹੋਣੇ ਚਾਹੀਦੇ ਅਤੇ ਬਸਤੀ ਵੀ ਨਹੀਂ, ਨਗਰ ਹੋਣਾ ਚਾਹੀਦਾ ਹੈ। ਇਸ ਲਈ ਇਸ ਗੱਲ ਤੇ ਪੰਚਾਇਤੀ ਵਿਭਾਗ ਵਿਸ਼ੇਸ਼ ਧਿਆਨ ਦੇਵੇ ਤਾਂ ਕਿ ਕੋਈ ਇਲਾਕਾ ਕਿਸੇ ਵਿਸ਼ੇਸ਼ ਜਾਤ ਦਾ ਪ੍ਰਤੀਕ ਨਾ ਬਣੇ। ਦੂਸਰੀ ਗੱਲ ਜਿਹੜੇ ਸਾਡੇ ਬੀ.ਪੀ.ਐਲ. ਕਾਰਡ ਹਨ, ਉਨ੍ਹਾਂ ਦੇ ਫਾਰਮਾਂ ਵਿੱਚ ਵੀ ਜਾਤ ਦਾ ਵੇਰਵਾ ਦਿੱਤਾ ਜਾਂਦਾ ਹੈ, ਉਥੇ ਵੀ ਕੋਈ ਲੋੜ ਨਹੀਂ ਹੈ ਕਿਉਂਕਿ ਜਿਹੜੇ ਵੀ ਨੀਲੇ ਕਾਰਡ ਜਾਂ ਬੀ.ਪੀ.ਐਲ. ਕਾਰਡ ਹਨ, ਉਹ ਸਾਰੇ ਹੀ ਆਰਥਿਕ ਸਿਸਟਮ ਨਾਲ ਬਣਾਏ ਜਾਂਦੇ ਹਨ। ਜਿਹੜਾ ਵੀ ਗਰੀਬ ਹੈ, ਚਾਹੇ ਉਹ ਕਿਸੇ ਵੀ ਜਾਤ ਨਾਲ ਸਬੰਧਤ ਹੋਵੇ, ਉਸਦਾ ਹੀ ਕਾਰਡ ਬਣਾਇਆ ਜਾਂਦਾ ਹੈ। ਸੋ, ਉਸ ਵਿਚ ਵੀ ਜਾਤ ਦਾ ਵਰਣਨ ਨਾ ਕੀਤਾ ਜਾਵੇ। ਇਸ ਤੋਂ ਇਲਾਵਾ ਜਿਹੜੇ ਸਾਡੇ ਨਾਮੀਨੇਸ਼ਨ ਪੇਪਰ ਹਨ, ਉਸ ਵਿਚ ਵੀ ਇਕ ਕਾਲਮ ਹੈ, ਜਿਸ

ਵਿਚ ਅਨੁਸੂਚਿਤ ਜਾਤੀ ਵਾਲੇ ਆਪਣੀ ਜਾਤੀ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕਰਦੇ ਹਨ। ਉਹ ਲਿਖਦੇ ਹਨ ਕਿ ਅਸੀਂ ਐਸ.ਸੀ. ਜਾਤੀ ਵਿਚੋਂ ਫਲਾਣੀ ਜਾਤੀ ਨਾਲ ਸਬੰਧ ਰੱਖਦੇ ਹਾਂ। ਜਦੋਂ ਐਸ.ਸੀ. ਕੈਟਾਗਰੀ ਵਿਚ ਹੀ ਆ ਗਏ ਤਾਂ ਫਿਰ ਵਿਸ਼ੇਸ਼ ਜਾਤੀ ਦਾ ਕਾਲਮ ਦਰਜ ਕਰਨ ਦੀ ਕੋਈ ਲੋੜ ਨਹੀਂ ਹੈ। ਸੋ, ਇਸ ਕਿਸਮ ਦੀਆਂ ਥੋੜ੍ਹੀਆਂ ਜਿਹੀਆਂ ਤਰੁੱਟੀਆਂ ਹਨ, ਜਿਨ੍ਹਾਂ ਵੱਲ ਸਰਕਾਰ ਧਿਆਨ ਦੇ ਕੇ ਇਨ੍ਹਾਂ ਨੂੰ ਦੂਰ ਕਰ ਸਕਦੀ ਹੈ। ਮੇਰੀ ਇਹੀ ਗੁਜ਼ਾਰਿਸ਼ ਹੈ ਕਿ ਇਹ ਲੋਕਲ ਬਾਡੀਜ਼ ਅਤੇ ਪੰਚਾਇਤੀ ਵਿਭਾਗ ਨਾਲ ਸਬੰਧਿਤ ਮਸਲੇ ਹਨ। ਸੋ, ਇਨ੍ਹਾਂ ਵਿਭਾਗਾਂ ਨੂੰ ਇਹ ਹਦਾਇਤਾਂ ਜਾਰੀ ਕਰ ਦੇਣੀਆਂ ਚਾਹੀਦੀਆਂ ਹਨ ਕਿ ਕਿਤੇ ਵੀ ਜਿਥੇ ਜਾਤ ਦਾ ਵਰਣਨ ਆਉਂਦਾ ਹੈ ਉਥੇ ਕਿਸੇ ਵੀ ਵਿਅਕਤੀ ਨੂੰ ਜਿਥੇ ਵੀ ਅਤਿ ਜ਼ਰੂਰੀ ਨਾ ਹੋਵੇ ਤਾਂ ਉਸ ਦੀ ਜਾਤ ਦਰਜ ਨਾ ਕਰਵਾਈ ਜਾਵੇ। ਸੋ, ਇਸ ਮਤੇ ਨੂੰ ਸਰਬਸੰਮਤੀ ਨਾਲ ਲਾਗੂ ਕਰ ਦੇਣਾ ਚਾਹੀਦਾ ਹੈ। ਦੂਸਰਾ ਕੁਝ ਅਜਿਹੀਆਂ ਥਾਵਾਂ ਵੀ ਹਨ, ਜਿਨ੍ਹਾਂ ਤੇ ਜਾਤਾਂ ਦੇ ਨਾਮ ਦਰਜ ਕਰਕੇ ਵਿਸ਼ੇਸ਼ ਤੌਰ ਤੇ ਪ੍ਰਗਟਾਇਆ ਜਾਂਦਾ ਹੈ ਕਿ ਇਹ ਕਿਸੇ ਖਾਸ ਜਾਤ ਨਾਲ ਸਬੰਧਤ ਹੈ। ਸੋ, ਇਨ੍ਹਾਂ ਗੱਲਾਂ ਤੋਂ ਵੀ ਗੁਰੇਜ਼ ਕੀਤਾ ਜਾਵੇ। ਜੋ ਸਾਨੂੰ ਗੁਰੂ ਸਾਹਿਬ ਨੇ ਉਪਦੇਸ਼ ਦਿੱਤਾ ਹੈ:-

ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ।।

ਇਸ ਅਨੁਸਾਰ ਪੰਜਾਬ ਵਿਚ ਕਿਸੇ ਵੀ ਵਿਅਕਤੀ ਨੂੰ ਕੋਈ ਹੀਣ ਭਾਵਨਾ ਮਹਿਸੂਸ ਨਾ ਹੋਵੇ। ਇਸ ਗੱਲ ਨੂੰ ਮੈਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਆਪਾਂ ਸਾਰੇ ਇਸ ਮਤੇ ਨੂੰ ਸਰਬਸੰਮਤੀ ਨਾਲ ਪ੍ਰਵਾਨ ਕਰੀਏ। ਜਿਥੇ ਨਾ ਜ਼ਰੂਰੀ ਹੋਵੇ ਤਾਂ ਉਥੇ ਜਾਤ ਦਰਜ ਨਾ ਕਰਵਾਈ ਜਾਵੇ ਅਤੇ ਉਨ੍ਹਾਂ ਲੋਕਾਂ ਨੂੰ ਇਹ ਵਾਰ ਵਾਰ ਅਹਿਸਾਸ ਨਾ ਕਰਵਾਇਆ ਜਾਵੇ ਕਿ ਉਹ ਪੱਛੜੇ ਹੋਏ ਵਰਗ ਨਾਲ ਸਬੰਧਿਤ ਹਨ। ਇਸ ਗੱਲ ਨੂੰ ਜ਼ਰੂਰ ਧਿਆਨ ਵਿਚ ਰੱਖਿਆ ਜਾਵੇ। ਸੋ, ਮੈਂ ਇਹ ਬੇਨਤੀਆਂ ਕਰਦਾ ਹੋਇਆ ਇਹ ਮਤਾ ਪੇਸ਼ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਇਹ ਮਤਾ ਜ਼ਰੂਰ ਪ੍ਰਵਾਨ ਹੋਣਾ ਚਾਹੀਦਾ ਹੈ। ਮੈਨੂੰ ਪੂਰੀ ਆਸ ਹੈ ਕਿ ਮਾਨਯੋਗ ਮੁੱਖ ਮੰਤਰੀ ਜੀ ਅਤੇ ਮਾਨਯੋਗ ਉੱਪ ਮੁੱਖ ਮੰਤਰੀ ਜੀ ਇਸ ਨੂੰ ਜ਼ਰੂਰ ਲਾਗੂ ਕਰਵਾ ਦੇਣਗੇ। ਤੁਹਾਡਾ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਮਿੱਤਲ ਸਾਹਿਬ, ਇਹ ਤਾਂ ਨਹੀਂ ਕਿ ਬਹਿਸ ਨਾ

[ ਮਾਨਯੋਗ ਸਪੀਕਰ ]

ਕਰਵਾਈ ਜਾਵੇ। ਇਹ ਤਾਂ ਹਾਊਸ ਦੀ ਮਰਜ਼ੀ ਹੈ ਕਿ ਬਹਿਸ ਕਰਵਾਉਣੀ ਹੈ ਕਿ ਨਹੀਂ ਕਰਵਾਉਣੀ ਹੈ। ਹਾਂ ਜੀ, ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਉਸ ਨੂੰ ਸਮੂਹ ਮੰਨ ਲਿਆ ਜਾਵੇ। ਪੁਲਿਸ ਸਟੇਸ਼ਨ ਵਿੱਚ ਜਾਤੀ ਨਾ ਲਿਖੀ ਜਾਵੇ। ਲੇਕਿਨ ਜਿਹੜਾ ਇਨ੍ਹਾਂ ਕਿਹਾ ਹੈ ਕਿ ਨਾਮੀਨੇਸ਼ਨ ਭਰਨ ਵੇਲੇ ਜਾਤੀ ਨਾ ਲਿਖੀ ਜਾਵੇ ਉਹ ਤਾਂ ਸਰਟੀਫਿਕੇਟ ਹੈ, ਉਹ ਤਾਂ ਜ਼ਰੂਰੀ ਹੈ ਕਿਉਂਕਿ ਜਦੋਂ ਐਸ.ਸੀ. ਸੀਟ ਭਰਨੀ ਹੈ, ਉਦੋਂ ਐਸ.ਸੀ. ਸਰਟੀਫਿਕੇਟ ਚਾਹੀਦਾ ਹੈ।

**ਮਾਨਯੋਗ ਸਪੀਕਰ:** ਉਨ੍ਹਾਂ ਦਾ ਮਤਲਬ ਇਹ ਹੈ ਕਿ ਜਦੋਂ ਸਾਰੀ ਐਸ.ਸੀ. ਦੀ ਇੱਕ ਕੈਟਾਗਰੀ ਹੋ ਗਈ।

**ਸੰਸਦੀ ਮਾਮਲੇ ਮੰਤਰੀ** : ਇਸ ਤਰ੍ਹਾਂ ਬਸਤੀਆਂ ਦੇ ਨਾਂ ਤੇ ਕਿਤੇ ਵੀ ਬੋਰਡ ਨਹੀਂ ਲੱਗੇ ਹੋਏ ਜਿਵੇਂ ਕਿ ਇਹ ਮਜ਼੍ਹਬੀ ਸਿੱਖ ਬਸਤੀ ਹੈ, ਦਲਿਤ ਸਿੱਖ ਬਸਤੀ ਹੈ। ਇਹ ਠੀਕ ਹੈ ਕਿ ਜੇਕਰ ਉਨ੍ਹਾਂ ਦੇ ਨਾਂ ਹੋਰ ਰੱਖ ਦਿੱਤੇ ਜਾਣ ਤਾਂ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੈ। ਪੰਚਾਇਤ ਅਤੇ ਮਿਉਂਸਪੈਲਿਟੀ ਕਰੇ ਜਾਂ ਸਮਾਜ ਆਪਣੇ ਆਪ ਤੇ ਰੱਖੇ। It is a good suggestion. ਜੇਕਰ ਇਹ ਰੈਜ਼ੋਲਿਊਸ਼ਨ as it is ਪਾਸ ਹੋ ਜਾਂਦਾ ਹੈ ਤਾਂ ਕਿਸੇ ਨੂੰ ਇਤਰਾਜ਼ ਨਹੀਂ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਇਸ ਨੂੰ ਤਸਲੀਮ ਕਰਦੀ ਹੈ ਤੇ ਮੈਂ ਕਹਿੰਦਾ ਹਾਂ ਕਿ ਜਦੋਂ ਕੋਈ ਆਪਣੀ ਰਿਪੋਰਟ ਲਿਖਾਉਣ ਜਾਂਦਾ ਹੈ ਤਾਂ ਇਹ ਨਹੀਂ ਲਿਖਿਆ ਜਾਣਾ ਚਾਹੀਦਾ ਹੈ। ਲੇਕਿਨ ਜਿਥੇ ਕਿਸੇ ਦਾ ਕਾਰਡ ਬਣਨਾ ਹੈ, ਜਿਹੜੇ ਉਸ ਨੂੰ ਐਸ.ਸੀ. ਦੇ ਨਾਂ ਤੇ ਬੈਨੀਫਿਟ ਮਿਲ ਰਹੇ ਹਨ, ਉਸ ਨੂੰ ਤੁਸੀਂ ਕਿਸ ਤਰ੍ਹਾਂ ਲਓਗੇ? You can't remove it. ਉਹ ਤੁਸੀਂ deny ਨਹੀਂ ਕਰ ਸਕਦੇ। ਜਿਥੇ economic based ਹੈ ਉਥੇ ਤਾਂ ਠੀਕ ਹੈ। ਲੇਕਿਨ ਜਿੱਥੇ ਜਾਤੀ ਦੇ ਆਧਾਰ ਤੇ ਕੋਈ ਬੈਨੀਫਿਟ ਮਿਲਣਾ ਹੈ , ਉਥੇ ਤਾਂ ਜਾਤੀ ਲਿਖ ਕੇ ਹੀ ਲਿਆ ਜਾ ਸਕਦਾ ਹੈ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਨਾਲ ਇਹ ਵੀ ਲਿਖਿਆ ਹੈ ਜਿੱਥੇ ਅਜਿਹਾ ਕਰਨਾ ਕਾਨੂੰਨੀ ਤੌਰ ਤੇ ਜ਼ਰੂਰੀ ਨਾ ਹੋਵੇ।

**ਸੰਸਦੀ ਮਾਮਲੇ ਮੰਤਰੀ :** ਜਿਥੇ ਨਾ ਹੋਵੇ ਉਥੇ ਨਹੀਂ ਹੋਣਾ ਚਾਹੀਦਾ ਹੈ, ਪਾਸ ਕਰ ਦਿਓ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਜਸਟਿਸ ਨਿਰਮਲ ਸਿੰਘ ਜੀ।

**ਜਸਟਿਸ ਨਿਰਮਲ ਸਿੰਘ (ਬੱਸੀ ਪਠਾਣਾ, ਐਸ.ਸੀ.) :** ਸਪੀਕਰ ਸਾਹਿਬ, ਜਿਹੜਾ ਮਤਾ ਸਰਦਾਰ ਇਕਬਾਲ ਸਿੰਘ ਝੂੰਦਾਂ ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਤਾਈਦ ਕਰਦਾ ਹਾਂ। ਮੈਂ ਇਸ ਦੇ ਦੋ ਲੀਗਲ ਐਸਪੈਕਟ ਦੱਸਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਤਾਂ ਪੁਲਿਸ ਸਟੇਸ਼ਨ ਵਿੱਚ ਕੋਈ ਐਫ.ਆਈ.ਆਰ ਲਿਖਵਾਉਣ ਜਾਂਦਾ ਹੈ ਤੇ ਉਦੋਂ ਉਸ ਦੀ ਜਾਤ ਪੁੱਛੀ ਜਾਂਦੀ ਹੈ। ਜਿਹੜੀ ਐਫ.ਆਈ.ਆਰ ਹੈ ਇਹ Code of Criminal Procedure ਦੇ ਤਹਿਤ ਸੈਕਸ਼ਨ 154 ਵਿੱਚ ਲਿਖੀ ਜਾਂਦੀ ਹੈ, ਉਸ ਦੇ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਜਾਤ ਲਿਖੀ ਜਾਵੇ। ਗਵਾਹਾਂ ਦੇ ਬਿਆਨ ਸੈਕਸ਼ਨ 161 ਅਤੇ ਸੈਕਸ਼ਨ 164 ਵਿੱਚ ਲਿਖੇ ਜਾਂਦੇ ਹਨ, ਉਥੇ ਕੋਈ ਪ੍ਰੋਵੀਜ਼ਨ ਨਹੀਂ ਹੈ। ਜਦੋਂ ਸੈਕਸ਼ਨ 173 ਦੇ ਅੰਡਰ ਚਲਾਨ ਪੇਸ਼ ਹੁੰਦਾ ਹੈ, ਉਥੇ ਵੀ ਕੋਈ ਪ੍ਰੋਵੀਜ਼ਨ ਨਹੀਂ ਹੈ। ਪੰਜਾਬ ਪੁਲਿਸ ਰੂਲ ਹੈ, ਉਨ੍ਹਾਂ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ। ਇਹ ਜਿਹੜੀ ਜਾਤ ਲਿਖਣ ਦੀ ਸ਼ੁਰੂਆਤ ਹੋਈ ਹੈ, ਇਹ ਇੱਕ ਆਈਡੈਂਟੀਫਿਕੇਸ਼ਨ ਸੀ। ਅੱਜ ਤਾਂ identification ਦੇ number of articles ਹੁੰਦੇ ਹਨ, ਤੁਹਾਡੇ ਕੋਲ ਡਾਕੂਮੈਂਟ ਹਨ, ਆਧਾਰ ਕਾਰਡ ਬਣਿਆ ਹੋਇਆ ਹੈ ਜਾਂ ਹੋਰ ਹੈ, ਜਦੋਂ ਲਾਅ ਹੀ ਪਰਮਿਟ ਨਹੀਂ ਕਰਦਾ ਹੈ। ਇਹ ਪਤਾ ਨਹੀਂ ਕਿਸ ਜ਼ਮਾਨੇ ਵਿੱਚ ਸਰਚ ਕਰੀਏ, ਕਿਤੇ ਲੱਭਦਾ ਨਹੀਂ ਹੈ। ਅੰਗਰੇਜ਼ਾਂ ਦੇ ਜ਼ਮਾਨੇ ਵਿੱਚ ਸ਼ੁਰੂ ਹੋਇਆ ਹੋਣਾ ਹੈ, ਉਹ ਹੀ ਚਲਾਈ ਜਾਂਦੇ ਹਾਂ। ਹੋਰ ਤਾਂ ਹੋਰ ਇੱਕ ਕਾਂਸਟੇਬਲ ਤੋਂ ਲੈ ਕੇ ਇੰਸਪੈਕਟਰ ਤੱਕ ਇੱਕ ਪੁਲਿਸ ਸਟੇਸ਼ਨ ਤੋਂ ਦੂਸਰੇ ਪੁਲਿਸ ਸਟੇਸ਼ਨ ਵਿੱਚ ਜਾਂਦਾ ਹੈ, ਉਥੇ ਐਸ.ਐਸ.ਪੀ. ਦੇ ਦਫਤਰ ਵਿੱਚ ਅਤੇ ਐਸ.ਪੀ. ਦੇ ਦਫਤਰ ਵਿੱਚ ਰਜਿਸਟਰ ਨੰ. 16 ਰੱਖਿਆ ਹੈ, ਉਥੇ ਲਿਖਿਆ ਜਾਂਦਾ ਹੈ ਕਿ ਮੈਂ ਫਲਾਣਾ ਸਿੰਘ ਬਾਪ ਦਾ ਨਾ ਫਲਾਣਾ, ਜਾਤ ਫਲਾਣਾ, ਪੁਲਿਸ ਇੰਸਪੈਕਟਰ ਤੋਂ ਲੈ ਕੇ ਕਾਂਸਟੇਬਲ ਤੱਕ ਦਾ ਰਿਕਾਰਡ ਆਲਰੈਡੀ ਹੈ। ਇਹ ਸਿਰਫ ਤੇ ਸਿਰਫ ਇੱਕ humiliation ਹੈ। ਜਿਹੜੀ ਝੂੰਦਾਂ ਸਾਹਿਬ ਨੇ ਰੈਜ਼ੋਲਿਊਸ਼ਨ ਵਿੱਚ ਇੰਨੀ ਗੱਲ ਹੀ ਰੱਖੀ ਹੈ ਕਿ ਜਿਥੇ humiliate ਹੁੰਦਾ ਹੈ ਤੇ ਉਨ੍ਹਾਂ ਮੁਲਾਜ਼ਮਾਂ ਵਿੱਚ ਅਤੇ ਉਨ੍ਹਾਂ ਆਦਮੀਆਂ ਵਿੱਚ inferiority complex ਆਉਂਦੀ ਹੈ, ਉਥੇ ਇਹ ਜਾਤ ਨਾ ਲਿਖੀ ਜਾਏ। ਇਸ ਕਰਕੇ ਮੈਂ ਰਿਕੁਐਸਟ ਕਰਦਾ ਹਾਂ ਕਿ ਜਿਹੜਾ ਰੈਜ਼ੋਲਿਊਸ਼ਨ ਝੂੰਦਾਂ ਸਾਹਿਬ ਵੱਲੋਂ ਲਿਆਂਦਾ ਗਿਆ ਹੈ, ਇਸ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। ਥੈਂਕ ਯੂ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਟੀਨੂੰ ਸਾਹਿਬ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਮਤਾ ਭੂੰਦਾਂ ਸਾਹਿਬ ਵੱਲੋਂ ਲਿਆਂਦਾ ਗਿਆ ਹੈ, ਕੋਈ ਸਰਕਾਰੀ ਸਰਟੀਫਿਕੇਟ ਜਾਂ ਕੋਈ ਸਰਕਾਰੀ ਇਨਫਰਮੇਸ਼ਨ ......

**ਮਾਨਯੋਗ ਸਪੀਕਰ :** ਤੁਸੀਂ ਕਿਸੇ ਹੋਰ ਮਾਈਕ ਤੇ ਹੋ ਜਾਉ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ :** ਕੋਈ ਸਰਕਾਰੀ ਇਨਫਰਮੇਸ਼ਨ, ਸਰਟੀਫਿਕੇਟ, ਐਫ.ਆਈ.ਆਰ., ਕੋਈ ਰੋਜ਼ਨਾਮਚਾ, ਰਿਪੋਰਟ, ਕੋਈ ਸਟੇਟਮੈਂਟ ਦੇਣੀ ਹੁੰਦੀ ਹੈ, ਇਹ ਗੱਲ ਠੀਕ ਹੈ ਕਿ ਉਹ ਵਿੱਚ ਜਾਤੀ ਲਿਖੀ ਜਾਂਦੀ ਹੈ। ਸਾਡੇ ਮਾਨਯੋਗ ਐਮ.ਐਲ.ਏ. ਸਾਹਿਬ ਨੇ ਵੀ ਦੱਸਿਆ ਹੈ ਕਿ ਇਹ ਕਾਨੂੰਨੀ ਤੌਰ ਤੇ ਕਿਤੇ ਨਹੀਂ ਹੈ। ਕਿਤੇ ਪੁਲਿਸ ਰੂਲਜ਼ ਵਿੱਚ ਨਹੀਂ ਹੈ ਅਤੇ ਨਾ ਹੀ ਸਾਡਾ ਸੰਵਿਧਾਨ ਇਸ ਗੱਲ ਦੀ ਇਜਾਜ਼ਤ ਦਿੰਦਾ ਹੈ। ਸੰਵਿਧਾਨ ਵਿੱਚ ਵੀ ਕਿਤੇ ਮੈਨਸ਼ਨ ਨਹੀਂ ਹੈ ਕਿ ਜਿੱਥੇ ਪ੍ਰਾਰਥੀ ਨੂੰ ਕੋਈ ਬੈਨੀਫਿਟ ਨਾ ਮਿਲਦਾ ਹੋਵੇ, ਉਥੇ ਕਾਸਟ ਲਿਖਣੀ ਜ਼ਰੂਰੀ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਸਿਰਫ ਆਈਡੈਂਟੀਫਾਈ ਕਰਨ ਲਈ ਨਹੀਂ ਹੈ ਬਲਕਿ ਇਹ ਮੁੱਢੋਂ ਕੁਝ ਲੋਕਾਂ ਨੂੰ ਦਿਮਾਗੀ ਤੌਰ ਤੇ ਸੋਸ਼ਣ ਕਰਨ ਲਈ ਕੀਤਾ ਗਿਆ ਤਰੀਕਾ ਹੈ। ਪੰਜਾਬ ਗੁਰੂਆਂ ਦੀ ਧਰਤੀ ਹੈ, ਜਿੱਥੇ ਦਸਵੇਂ ਪਾਤਸ਼ਾਹ ਨੇ "ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ" ਦਾ ਨਾਅਰਾ ਦਿੱਤਾ। ਜਿੱਥੇ ਕਬੀਰ ਸਾਹਿਬ ਨੇ ਕਿਹਾ : -

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।

ਮੈਂ ਸਮਝਦਾ ਹਾਂ ਕਿ ਪੰਜਾਬ ਦੂਜਿਆ ਸੂਬਿਆਂ ਨਾਲੋਂ ਬਿਲਕੁਲ ਅਲੱਗ ਹੈ। ਅਸੀਂ ਆਪਣੇ ਗਵਾਂਢੀ ਸੂਬੇ ਵਿੱਚ ਜਾਤੀ ਸੰਘਰਸ਼ ਹੁਣੇ ਹੀ ਦੇਖਿਆ ਹੈ। ਇਹ ਇਨ੍ਹਾਂ ਸਾਰੀਆਂ ਚੀਜ਼ਾਂ, ਗਲਤੀਆਂ ਦਾ ਨਤੀਜਾ ਹੈ। ਜਿੰਨਾ ਅਸੀਂ ਕਾਸਟ ਨੂੰ ਬੜ੍ਹਾਵਾ ਦੇਵਾਂਗੇ ਤਾਂ ਆਉਣ ਵਾਲੇ ਸਮੇਂ ਵਿੱਚ ਉਨੀਆਂ ਹੀ ਸਮੱਸਿਆਵਾਂ ਖੜ੍ਹੀਆਂ ਹੋ ਰਹੀਆਂ ਹਨ।

ਮਾਨਯੋਗ ਸਪੀਕਰ ਸਾਹਿਬ, ਚਾਹੇ ਪੁਲਿਸ ਡਿਪਾਰਟਮੈਂਟ ਹੋਵੇ ਜਾਂ ਰੂਰਲ

ਡਿਵੈਲਪਮੈਂਟ ਡਿਪਾਰਟਮੈਂਟ ਹੋਵੇ, ਪੂਰੀ ਸਰਕਾਰ ਵਿੱਚ ਕਿਸੇ ਵੀ ਡਿਪਾਰਟਮੈਂਟ ਜਿੱਥੇ ਕਿਤੇ ਵੀ ਕਿਸੇ ਨੂੰ ਜਾਤੀ ਦਾ ਕੋਈ ਲਾਹਾ ਨਾ ਮਿਲਦਾ ਹੋਵੇ, ਉਥੇ ਜਾਤ ਲਿਖਣ ਦੀ ਅਤੇ ਪੁੱਛਣ ਦੀ ਜ਼ਰੂਰਤ ਨਹੀਂ ਹੋਣੀ ਚਾਹੀਦੀ। ਇਸ ਕਰਕੇ ਇਹ ਸਰਕਾਰੀ ਹੁਕਮ ਕੀਤੇ ਜਾਣ। ਅੱਜ ਇਹ ਮਤਾ ਪਾਸ ਕੀਤਾ ਜਾਵੇ ਅਤੇ ਅੱਜ ਤੋਂ ਹੀ ਕਿਤੇ ਵੀ ਇਹੋ ਜਿਹੀ ਜਾਤੀ ਲਿਖਣ ਅਤੇ ਪੁੱਛਣ ਦੀ ਮਨਾਹੀ ਹੋਣੀ ਚਾਹੀਦੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਕੁਝ ਮਹੀਨੇ ਪਹਿਲਾਂ ਇੱਕ ਚਿੱਠੀ ਇਸੇ ਸਬੰਧ ਵਿੱਚ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਲਿਖੀ ਸੀ। ਉਸ ਸਬੰਧੀ ਹੀ ਮਾਨਯੋਗ ਝੂੰਦਾਂ ਜੀ ਨੇ ਇਸ ਸਦਨ ਵਿੱਚ ਮਤਾ ਰੱਖਿਆ ਹੈ। ਇਸ ਲਈ ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿਉਂਕਿ ਮੈਂ ਕਈ ਵਾਰ ਦੇਖਿਆ ਹੈ। ਮੈਂ ਇੱਕ ਥਾਣੇ ਦੀ ਘਟਨਾ ਇਸ ਕਰਕੇ ਦੱਸਣ ਲੱਗਾ ਹਾਂ ਕਿਉਂਕਿ ਥਾਣਿਆਂ ਵਿੱਚ ਅਕਸਰ ਇਹੋ ਜਿਹੀਆਂ ਗੱਲਾਂ ਹੁੰਦੀਆਂ ਹਨ। ਕਿਉਂਕਿ ਸਾਡੀ ਮਾਨਸਿਕਤਾ ਹਾਲੇ ਬਦਲੀ ਨਹੀਂ ਹੈ। ਇਹ ਠੀਕ ਹੈ ਕਿ ਪੰਜਾਬ ਦੂਜੇ ਸੂਬਿਆਂ ਨਾਲੋਂ ਅਲੱਗ ਹੈ, ਇੱਥੇ ਬਹੁਤ ਫਰਕ ਹੈ। ਲੇਕਿਨ ਅਸੀਂ ਫਿਰ ਵੀ ਇੱਕ ਯੂਨੀਕ ਸੂਬਾ ਹੋਣ ਦਾ, ਇੱਕ ਜਾਤ ਰਹਿਤ ਸੂਬਾ ਹੋਣ ਦਾ, ਇੱਕ ਬਰਾਬਰਤਾ ਦਾ ਅਤੇ ਪਿਆਰ-ਭਾਈਚਾਰੇ ਵਾਲਾ ਸੂਬਾ ਹੋਣ ਦਾ, ਇੱਕ ਹੋਰ ਕਦਮ ਅੱਗੇ ਵਧਾਈਏ ਕਿ ਇਹ ਲਫਜ਼ ਬਿਲਕੁਲ ਕੱਟੇ ਜਾਣ। ਥਾਣਿਆਂ ਵਿੱਚ ਕਈ ਵਾਰੀ ਕਿਸੇ ਵੀ ਬਰਾਦਰੀ ਦਾ ਪੁਲਿਸ ਅਫ਼ਸਰ ਹੋਵੇ ਅਤੇ ਗਲਤੀ ਕਰਨ ਵਾਲਾ ਦੂਜੀ ਜਾਤੀ ਦਾ ਹੋਵੇ ਤਾਂ ਫਿਰ ਦੋ ਚਾਰ ਸ਼ਬਦਾਂ ਅਤੇ ਦੋ ਚਾਰ ਡੰਡਿਆਂ ਦੀ ਵੱਧ ਸਜ਼ਾ ਦਿੱਤੀ ਜਾਂਦੀ ਹੈ। ਇਹ ਉਨ੍ਹਾਂ ਦੀ ਮਾਨਸਿਕਤਾ ਹੈ। ਇਸ ਨੂੰ ਦੂਰ ਕਰਨ ਲਈ ਸਾਨੂੰ ਇੱਕ ਮੂਵਮੈਂਟ ਸ਼ੁਰੂ ਕਰਨੀ ਚਾਹੀਦੀ ਹੈ ਅਤੇ ਇਹ ਹੁਕਮ ਕਰ ਦੇਣੇ ਚਾਹੀਦੇ ਹਨ ਕਿ ਥਾਣਿਆਂ ਅਤੇ ਦੂਜੇ ਵਿਭਾਗਾਂ ਵਿੱਚ ਕਿਤੇ ਵੀ ਜਾਤ ਨਾ ਪੁੱਛੀ ਜਾਵੇ।

ਸਪੀਕਰ ਸਾਹਿਬ, ਇੱਕ ਹੋਰ ਗੱਲ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਸੰਸਥਾਨ ਹਨ, ਜਿਵੇਂ ਕਿ ਪ੍ਰਾਈਵੇਟ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਹਨ, ਉਥੇ ਟੀਚਰ/ਲੈਕਚਰਾਰ ਬੱਚਿਆਂ ਨੂੰ ਆਨੇ-ਬਹਾਨੇ ਖੜ੍ਹੇ ਕਰਕੇ ਜਾਤ ਪੁੱਛਦੇ ਹਨ, ਜਿਸ ਕਾਰਨ ਬੱਚਿਆਂ ਵਿੱਚ ਬੜੀ ਹੀਣ ਭਾਵਨਾ ਪੈਦਾ ਹੁੰਦੀ ਹੈ ਅਤੇ ਉਹ ਆਪਣੇ ਆਪ ਨੂੰ ਹਲਕਾ ਅਤੇ ਬੇਇੱਜ਼ਤ ਮਹਿਸੂਸ ਕਰਦੇ ਹਨ। ਇਹ ਭਾਰਤ ਹੈ ਅਤੇ ਇੱਥੇ ਸਾਰੇ ਬਰਾਬਰ ਹਨ। ਸਾਨੂੰ ਪ੍ਰਾਈਵੇਟ ਸਕੂਲਾਂ ਅਤੇ ਇੰਸਟੀਚਿਊਟਸ ਨੂੰ ਵੀ ਸਖਤੀ ਨਾਲ ਹੁਕਮ ਕੀਤੇ ਜਾਣ

ਕਿ ਕਿਸੇ ਵੀ ਸਕੂਲ, ਕਾਲਜ ਦੀ ਕਲਾਸਾਂ ਵਿੱਚ ਇਹੋ ਜਿਹਾ ਕੋਈ ਸ਼ਬਦ ਨਾ ਪੁੱਛਿਆ ਜਾਵੇ ਜਿਸ ਨਾਲ ਬੱਚਾ ਹੀਣ ਅਤੇ ਕਮਜ਼ੋਰ ਮਹਿਸੂਸ ਕਰੇ। ਇਹ ਬਹੁਤ ਗੰਭੀਰ ਮਸਲਾ ਹੈ। ਮੈਂ ਆਸ ਕਰਦਾ ਹਾਂ ਕਿ ਇਸ ਨੂੰ ਅਸੀਂ ਸਰਬਸੰਮਤੀ ਨਾਲ ਪਾਸ ਕਰਕੇ ਇਸ ਨੂੰ ਤੁਰੰਤ ਕਾਰਵਾਈ ਲਈ ਭੇਜ ਦੇਵਾਂਗੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਧੰਨਵਾਦ। ਮੈਂ ਆਨਰੇਬਲ ਮੈਂਬਰਜ਼ ਨੂੰ ਇੱਕ ਬੇਨਤੀ ਕਰਦਾ ਹਾਂ ਕਿ ਜਦੋਂ ਇਹੋ ਜਿਹਾ ਸੀਰੀਅਸ ਮਸਲਾ ਹੋਵੇ ਔਰ ਜਿਨ੍ਹਾਂ ਨੇ ਇਸ ਨੂੰ ਇੰਪਲੀਮੈਂਟ ਕਰਨਾ ਹੋਵੇ, ਕ੍ਰਿਪਾ ਕਰਕੇ ਉਹ ਵਜ਼ੀਰ ਸਾਹਿਬਾਨ ਕੋਲ ਜਾ ਕੇ ਉਸ ਵੇਲੇ ਉਨ੍ਹਾਂ ਨੂੰ ਉਸ ਪਾਸੇ ਉਲਝਾਉਣ ਦੀ ਬਜਾਏ ਜੋ ਮੈਂਬਰ ਸਾਹਿਬਾਨ ਕਹਿਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸੁਣਨ ਦਿਆ ਕਰੋ। ਇਹ ਤਾਂ ਸੀਰੀਅਸ ਮਸਲਾ ਸੀ, ਉਹ ਮੇਰੇ ਦੋ ਕੁ ਮੈਂਬਰਾਂ ਨੇ ਆ ਕੇ ਕੰਮ ਗੜਬੜ ਕਰ ਦਿੱਤਾ। ਚਲੋ ਜੀ, ਹਾਂ ਜੀ, ਸੋਮ ਪ੍ਰਕਾਸ਼ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼):** ਸਰ, ਮੈਂ ਧੰਨਵਾਦੀ ਹਾਂ ਜੀ ਕਿ ਤੁਸੀਂ ਇਸ ਮਹੱਤਵਪੂਰਣ ਵਿਸ਼ੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਪਿਛਲੇ ਸੈਸ਼ਨ ਵਿੱਚ ਵੀ ਬੀਬੀ ਜਗੀਰ ਕੌਰ ਜੀ ਨੇ ਮਤਾ ਲਿਆਂਦਾ ਸੀ ਅਤੇ ਅਸੀਂ ਸ਼ਮਸ਼ਾਨਘਾਟ ਇਕੱਠੇ ਕਰਨ ਦਾ ਮਤਾ ਸਰਬ-ਸੰਮਤੀ ਨਾਲ ਪਾਸ ਕੀਤਾ ਸੀ। ਜਾਤ-ਪਾਤ ਸਾਡੇ ਸਮਾਜ ਦੀ ਸਭ ਤੋਂ ਪੁਰਾਣੀ ਔਰ ਸਭ ਤੋਂ ਘਿਨੌਣੀ ਸਮੱਸਿਆ ਹੈ ਔਰ ਇਸ ਦਾ ਜਿਹੜਾ ਸਬੰਧ ਹੈ, ਉਹ ਸਾਡੀ ਮਾਨਸਿਕਤਾ ਨਾਲ ਹੈ। ਚਾਹੇ ਕੋਈ ਸਿਆਸੀ ਲੋਕ ਹੋਣ, ਚਾਹੇ ਧਾਰਮਿਕ ਲੋਕ ਹੋਣ ਜਾਂ ਸਮਾਜ ਸੇਵਾ ਵਿੱਚ ਕੰਮ ਕਰਦੇ ਹੋਣ, ਅਸੀਂ ਸਾਹਮਣੇ-ਸਾਹਮਣੇ ਤਾਂ ਕਹਿੰਦੇ ਹਾਂ ਕਿ ਜਾਤ-ਪਾਤ ਦੀ ਗੱਲ ਨਹੀਂ ਹੋਣੀ ਚਾਹੀਦੀ ਲੇਕਿਨ ਸਾਡੇ ਸਬ-ਕਾਂਸ਼ੀਅਸ ਮਾਈਂਡ ਵਿੱਚ, ਬੈਕਅਪ ਮਾਈਂਡ ਤੇ ਹਮੇਸ਼ਾ ਕਾਸਟ ਭਾਰੂ ਰਹਿੰਦੀ ਹੈ। ਅਸੀਂ ਜੱਟ-ਜੱਟ ਦੀ ਤਰ੍ਹਾਂ ਸੋਚਦਾ ਹੈ, ਮਜ਼੍ਹਬੀ ਮਜ੍ਹਬੀ ਦੀ ਤਰ੍ਹਾਂ ਸੋਚਦਾ ਹੈ, ਰਵਿਦਾਸੀਆ ਨੂੰ ਰਵਿਦਾਸੀਆ ਸਮਝਿਆ ਜਾਂਦਾ ਹੈ। ਸਾਡੇ ਗਾਣਿਆਂ ਦੇ ਵਿੱਚ ਵੀ ਜਿਹੜੇ ਲੋਕ ਗੀਤ ਗਾਉਂਦੇ ਹਨ ਜਦ ਕੋਈ ਬੋਲਦਾ ਹੈ 'ਕਿਹੜਾ ਜੰਮ ਪਿਆ ਸੂਰਮਾ ਜੋ ਜੱਟ ਦੀ ਚੜ੍ਹਤ ਨੂੰ ਰੋਕੇ' ਫਿਰ ਉਸ ਨੂੰ ਮਾਣ ਮਹਿਸੂਸ ਹੁੰਦਾ ਹੈ। ਮੈਂ ਆਪ ਦੇਖਿਆ ਜਦੋਂ ਮਿਸ ਪੂਜਾ ਨੇ ਗਾਣਾ ਗਾਇਆ "ਸਾਰੇ ਕਰ ਲਓ ਏਕਾ ਅਸੀਂ ਬੇਗਮਪੁਰਾ ਸ਼ਹਿਰ ਬਣਾਉਣਾ ਹੈ"। ਇਸ ਨੂੰ

ਲੋਕਾਂ ਨੇ ਬੁਰਾ ਮਨਾਇਆ ਤੇ ਬਹੁਤ ਵਾਰੀ ਰੋਕਿਆ ਵੀ ਗਿਆ ਕਿ ਇਹੋ ਜਿਹੇ ਗਾਣੇ ਨਹੀਂ ਚੱਲਣੇ ਚਾਹੀਦੇ। ਜਦ ਜੱਟ ਦਾ ਗਾਣਾ ਚੱਲੇ ਉਸ ਤੇ ਅਸੀਂ ਮਾਣ ਕਰੀਏ ਤੇ ਜਦੋਂ ਦੂਜੇ ਦਾ ਗਾਣਾ ਚੱਲੇ ਉਸ ਨੂੰ ਕਹਿੰਦੇ ਕਿ ਇਹ ਬਹੁਤ ਮਾੜਾ ਹੈ, ਇਹ ਨਹੀਂ ਹੋਣਾ ਚਾਹੀਦਾ। ਸਾਡੇ ਪੰਜਾਬ ਦੀ ਬਹੁਤ ਵਧੀਆ ਹਾਲਤ ਹੈ, ਇੱਥੇ ਆਰੀਆ ਸਮਾਜੀਆਂ ਨੇ, ਸਿੰਘ ਸਭਾਵਾਂ ਨੇ, ਗੁਰੂਆਂ ਨੇ, ਗੁਰਬਾਣੀ ਨੇ ਸਾਨੂੰ

ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ਦਾ ਨਾਅਰਾ ਦਿੱਤਾ ਹੈ ਔਰ
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।।

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।

ਪਰ ਸਾਡੀ ਜਿਹੜੀ ਜਾਤ-ਪਾਤ ਹੈ, ਕੋਈ ਵੀ ਸਮਾਜਿਕ ਸਮੱਸਿਆ ਜਿਸ ਨੂੰ ਧਾਰਮਿਕ ਪੁਸਤਕਾਂ ਦੀ ਆੜ ਮਿਲਦੀ ਹੋਵੇ, ਜਿਸ ਨੂੰ ਧਾਰਮਿਕ ਪੁਸਤਕਾਂ ਵਿੱਚ ਪੁੱਛਦੀ ਹੋਵੇ ਉਹ ਮਾਨਤਾ ਮਿਲਦੀ ਹੋਵੇ, ਉਹ ਸਮੱਸਿਆ ਹੱਲ ਨਹੀਂ ਹੁੰਦੀ। ਕਈ ਧਾਰਮਿਕ ਪੁਸਤਕਾਂ ਜਿਸ ਵਿੱਚ ਜਾਤ-ਪਾਤ ਦਾ ਵਾਰ-ਵਾਰ ਜ਼ਿਕਰ ਹੁੰਦਾ ਹੈ ਔਰ ਇਸ ਕਰਕੇ ਇਸ ਸਮੱਸਿਆ ਦਾ ਸਾਰੇ ਗੁਰੂਆਂ ਦੇ ਉਪਦੇਸ਼ ਦੇਣ ਤੋਂ ਬਾਅਦ, ਹੁਕਮ ਦੇਣ ਤੋਂ ਬਾਅਦ, ਗੁਰੂ ਗੋਬਿੰਦ ਸਿੰਘ ਜੀ ਦੇ ਕਹਿਣ ਤੋਂ ਬਾਅਦ ਵੀ ਜਾਤ-ਪਾਤ ਕਿਸੇ ਨੇ ਖਤਮ ਨਹੀਂ ਕੀਤੀ, ਉਸ ਨੂੰ ਉਸੇ ਤਰ੍ਹਾਂ ਰੱਖਿਆ। ਉਵੇਂ ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਹਨ ਪਰ ਗੁਰਦੁਆਰੇ ਵੱਖਰੇ-ਵੱਖਰੇ ਬਣਾ ਲਏ। ਮੈਂ ਪਿਛਲੇ ਭਾਸ਼ਣ ਵਿੱਚ ਵੀ ਕਿਹਾ ਸੀ ਕਿ ਸਾਡੇ ਜੱਟਾਂ ਦਾ ਗੁਰਦੁਆਰਾ ਵੱਖਰਾ, ਵਾਲੀਆਂ ਦਾ ਵੱਖਰਾ, ਰਾਮਗੜੀਆਂ ਦਾ ਵੱਖਰਾ, ਰਵਿਦਾਸੀਆਂ ਦਾ ਵੱਖਰਾ, ਅਕਾਲੀਆਂ ਦਾ ਵੱਖਰਾ, ਪੰਜ ਗੁਰਦੁਆਰੇ ਸਾਡੇ ਛੋਟੇ ਜਿਹੇ ਏਰੀਏ ਦੇ ਵਿੱਚ ਹਨ। ਸੋ, ਉੱਥੇ ਜਾਤ-ਪਾਤ ਖਤਮ ਕਿਵੇਂ ਹੋ ਸਕਦੀ ਹੈ?ਕੁਝ ਸਮਾਂ ਪਹਿਲਾਂ ਸ੍ਰੀ ਅਕਾਲ ਤਖਤ ਤੋਂ ਇੱਕ ਵਾਰ ਅਪੀਲ ਆਈ ਸੀ, ਮੈਂ ਸੁਣਿਆ ਸੀ ਕਿ ਜਿਹੜੇ ਸਿੱਖ ਲੋਕ ਹਨ ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਲੇਵਾ ਲੋਕ ਹਨ, ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਲੋਕ ਹਨ, ਉਨ੍ਹਾਂ ਨੂੰ ਆਪਣੇ ਨਾਂ ਨਾਲ ਕਿਤੇ ਵੀ ਕਾਸਟ ਨਹੀਂ ਲਿਖਣੀ ਚਾਹੀਦੀ। ਬਹੁਤ ਵਧੀਆ ਹੈ, ਬਹੁਤ ਸਾਰੇ ਲੀਡਰਾਂ ਨੇ ਆਪਣੇ ਨਾਂ ਨਾਲ ਆਪਣੇ ਪਿੰਡ ਦੇ ਨਾਂ ਲਿਖੇ ਹਨ- ਬਾਦਲ ਸਾਹਿਬ, ਟੌਹੜਾ ਸਾਹਿਬ, ਤਲਵੰਡੀ ਸਾਹਿਬ, ਵਲਟੋਹਾ ਸਾਹਿਬ, ਸੇਖਵਾਂ ਸਾਹਿਬ, ਜਲਾਲ ਉਸਮਾ ਸਾਹਿਬ, ਚੱਕ ਸ਼ੇਰੇ ਵਾਲਾ ਸਾਹਿਬ,

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਬਰਨਾਲਾ ਜੀ ਇਨ੍ਹਾਂ ਨੇ ਚੰਗੀ ਸ਼ੁਰੂਆਤ ਕੀਤੀ ਲੇਕਿਨ ਕਈ ਮਾਨ ਲਿਖਦੇ ਹਨ, ਕਈ ਸਿੱਧੂ ਲਿਖਦੇ ਹਨ, ਕੋਈ ਸੰਧੂ ਲਿਖਦਾ ਹੈ, ਕੋਈ ਬਰਾੜ ਲਿਖਦਾ ਹੈ, ਕੋਈ ਸ਼ਰਮਾ ਲਿਖਦਾ ਹੈ, ਕੋਈ ਜੋਸ਼ੀ ਲਿਖਦਾ ਹੈ, ਕੋਈ ਭੰਡਾਰੀ ਲਿਖਦਾ ਹੈ, ਇਹ ਜਿਹੜੇ ਮਿੱਤਲ ਸਾਹਿਬ ਬੈਠੇ ਹਨ, ਇਸ ਤਰ੍ਹਾਂ ਦੇ ਕਈ ਜਿਹੜੇ ਆਪਣਾ ਨਾਂ ਲਿਖਦੇ ਹਨ, ਇਹ ਆਈਡੈਂਟੀਫਾਈ ਕਰਦੇ ਹਨ ਕਿ ਅਸੀਂ ਅਪਰ ਹਾਂ। ਇਸ ਤੋਂ ਜਿਹੜੀਆਂ ਧਾਰਮਿਕ ਪੁਸਤਕਾਂ ਚਾਹੇ ਉਹ ਕੋਈ ਹੋਵੇ ਜਾਂ ਕੋਈ ਹੋਰ ਕਿਤਾਬ ਹੋਵੇ ਉਸ ਤੋਂ ਸਾਨੂੰ ਤਾਕਤ ਮਿਲਦੀ ਹੈ। ਮੇਰੀ ਬੇਨਤੀ ਹੈ ਕਿ ਅਸੀਂ ਇਹ ਮਿੱਥੀਏ ਕਿ ਇਹ ਮਤਾ ਤਾਂ ਬਹੁਤ ਜ਼ਰੂਰੀ ਹੈ, ਪਾਸ ਕਰ ਲੈਣਾ ਚਾਹੀਦਾ ਹੈ ਲੇਕਿਨ ਇਸ ਲਈ ਸੀਰੀਅਸ ਕੋਸ਼ਿਸ਼ ਜ਼ਰੂਰ ਹੋਣੀ ਚਾਹੀਦੀ ਹੈ। ਇਥੇ ਝੂੰਦਾਂ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਮੈਨੂੰ ਪਤਾ ਨਹੀਂ ਸੀ ਕਿ ਇਨ੍ਹਾਂ ਦੀ ਜਾਤ ਕੀ ਹੈ। ਮੈਂ ਸਵੇਰੇ ਹੀ ਪੁੱਛਿਆ ਸੀ। ਤੁਹਾਡੇ ਵੱਲੋਂ ਮਤਾ ਆਇਆ, ਬੜੀ ਚੰਗੀ ਗੱਲ ਹੈ। ਜੇਕਰ ਇਹ ਮਤਾ ਐਸ.ਸੀ. ਵੱਲੋਂ ਆਉਂਦਾ ਤਾਂ ਹੋਰ ਗੱਲ ਸੀ। ਤੁਸੀਂ ਇਹ ਮਤਾ ਲਿਆਂਦਾ ਹੈ, ਮੈਂ ਤੁਹਾਨੂੰ ਵਧਾਈ ਵੀ ਦਿੰਦਾ ਹਾਂ। ਮੈਂ ਦੋ ਗੱਲਾਂ ਤੁਹਾਡੇ ਧਿਆਨ ਵਿਚ ਲਿਆਉਣੀਆਂ ਹਨ। ਸਾਡੇ ਪੰਜਾਬ ਵਿਚ ਬਹੁਤ ਘੱਟ ਸਮੱਸਿਆ ਹੈ। ਪਿੱਛੇ ਜਿਹੇ ਬਟਾਲਾ ਸ਼ਹਿਰ ਦੇ ਨਾਲ ਹੀ ਇਕ ਪਿੰਡ ਸ਼ੇਖੇਵਾਲਾ ਹੈ। ਉਥੇ ਇਕ ਦਲਿਤ ਸਮਾਜ ਦੇ ਇਕ ਸਰਦਾਰ ਜੀ ਦੀ ਡੈਥ ਹੋ ਗਈ। ਉਸ ਦਾ ਸਸਕਾਰ ਕਰਨ ਲਈ ਜਿਹੜੇ ਸ਼ਮਸ਼ਾਨਘਾਟ ਵਿਚ ਲੈ ਕੇ ਗਏ, ਉਹ ਸ਼ਮਸ਼ਾਨਘਾਟ ਜੱਟਾਂ ਦਾ ਸੀ। He was not allowed. ਉਸ ਦਾ ਸਸਕਾਰ ਉਥੇ ਨਹੀਂ ਕਰਨ ਦਿੱਤਾ ਕਿਉਂਜੋ ਉਹ ਮਜ਼੍ਹਬੀ ਸੀ। ਉਸ ਦਾ ਸਸਕਾਰ ਕਿਸੇ ਦੂਜੇ ਜਗ੍ਹਾ ਤੇ ਜਾ ਕੇ ਕਰਨਾ ਪਿਆ। ਮੈਂ ਅਜੀਤ ਅਖਬਾਰ ਵਿਚ ਇਕ ਵੱਡਾ ਆਰਟੀਕਲ ਕਾਫੀ ਸਮਾਂ ਪਹਿਲਾਂ ਲਿਖਿਆ ਸੀ। ਮੈਨੂੰ ਬਹੁਤ ਟੈਲੀਫੋਨ ਆਏ, ਬਾਹਰੋਂ ਵੀ ਬਹੁਤ ਟੈਲੀਫੋਨ ਆਏ ਸਨ। ਉਸ ਆਰਟੀਕਲ ਨੂੰ ਬਹੁਤ ਲੋਕਾਂ ਨੇ ਸਰਾਹਿਆ ਸੀ। ਸਾਡੇ ਪੰਜਾਬ ਵਿਚ ਦੋ ਡੇਰੇ ਹਨ ਇਕ ਭੁੱਚੋ ਦੇ ਨੇੜੇ ਅਤੇ ਦੂਜਾ ਤਲਵੰਡੀ ਸਾਬੋ ਵਿਚ ਹੈ।ਉਥੇ ਅਸੀਂ ਇਕ ਟੀਮ ਭੇਜ ਕੇ ਵੇਖਿਆ ਸੀ। ਸਭ ਤੋਂ ਪਹਿਲਾਂ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪਰ ਆਉਣ ਲੱਗੇ ਉਹ ਪੁੱਛਦੇ ਹਨ ਕਿ ਤੇਰੀ ਜਾਤ ਕੀ ਹੈ। ਜੇ ਤੂੰ ਐਸ.ਸੀ. ਹੈ ਤਾਂ ਇਧਰ ਬੈਠ ਜਾਉ, ਜੇਕਰ ਦੂਜਾ ਹੈ ਤਾਂ ਦੂਜੇ ਪਾਸੇ ਬੈਠ ਜਾਉ। ਉਸ ਦਾ ਲੰਗਰ ਵੱਖਰਾ ਹੈ, ਦੂਜੇ ਦਾ ਵੱਖਰਾ ਹੈ। ਉਸ ਦੇ ਭਾਂਡੇ ਵੱਖਰੇ ਹਨ ਅਤੇ ਦੂਜੇ ਦੇ ਵੱਖਰੇ ਹਨ। ਮੈਂ ਐਸ.ਸੀ.

ਕਮਿਸ਼ਨ ਦੇ ਚੇਅਰਮੈਨ ਨੂੰ ਚਿੱਠੀ ਲਿਖੀ ਕਿ ਸਾਡੇ ਕੋਲ ਇਹ ਰਿਪੋਰਟ ਹੈ। ਉਨ੍ਹਾਂ ਨੇ ਹੋਮ ਸੈਕਟਰੀ ਜੀ ਨੂੰ ਚਿੱਠੀ ਲਿਖੀ। ਮੈਂ ਉਸ ਦਾ ਰਿਮਾਈਂਡਰ ਵੀ ਦਿੰਦਾ ਰਹਿੰਦਾ ਹਾਂ ਕਿ ਉਸ ਉਤੇ ਐਕਸ਼ਨ ਲਿਆ ਜਾਵੇ ਅਤੇ ਇਹੋ ਜਿਹੇ ਡੇਰਿਆਂ ਦੇ ਸਾਧਾਂ ਨੂੰ ਫੜ੍ਹ ਕੇ ਅੰਦਰ ਕਰਨਾ ਚਾਹੀਦਾ ਹੈ। ਉਹ ਕਾਹਦੇ ਡੇਰਿਆਂ ਦੇ ਮੁਖੀ ਹਨ, ਜਿਹੜੇ ਜਾਤ-ਪਾਤ ਦੀ ਗੱਲ ਕਰਦੇ ਹਨ। ਉਨ੍ਹਾਂ ਉਤੇ ਪੂਰਾ ਐਕਸ਼ਨ ਲੈਣਾ ਚਾਹੀਦਾ ਹੈ। ਜਦੋਂ ਤੱਕ ਇਹੋ ਜਿਹੇ ਇਕ-ਦੋ ਸਾਧ ਫੜ੍ਹ ਕੇ ਅੰਦਰ ਨਹੀਂ ਕਰਦੇ, ਉਨਾ ਚਿਰ ਜਾਤ-ਪਾਤ ਦੀਆਂ ਗੱਲਾਂ ਕਰਨੀਆਂ ਜ਼ਬਾਨੀ ਹੀ ਰਹਿ ਜਾਂਦੀਆਂ ਹਨ ਅਤੇ ਉਸ ਦਾ ਕੋਈ ਵਧੀਆ ਫੈਸਲਾ ਨਹੀਂ ਹੁੰਦਾ। ਮੇਰੀ ਬੇਨਤੀ ਹੈ ਕਿ ਜਦ ਤੱਕ ਸਾਡੀ ਵਿਉਂਤਬੰਦੀ, ਵਿਚਾਰਧਾਰਾ ਅਤੇ ਬੋਲਚਾਲ ਵਿਚੋਂ ਜਾਤ-ਪਾਤ ਖਤਮ ਨਹੀਂ ਹੁੰਦੀ, ਤੱਦ ਤਕ ਕੋਈ ਹੱਲ ਨਹੀਂ ਹੋਣਾ। ਕਈ ਵਾਰ ਗੱਲ ਮੂੰਹ ਵਿਚੋਂ ਨਿਕਲ ਜਾਂਦੀ ਹੈ। ਇਕ ਦਿਨ ਅਸੀਂ ਗੁਰੂ ਰਵੀਦਾਸ ਮਹਾਰਾਜ ਜੀ ਦੇ ਜਨਮ ਦਿਵਸ ਦੀ ਤਰੀਕ ਫਿਕਸ ਕਰਾਉਣ ਵਾਸਤੇ ਸੀ.ਐਮ. ਸਾਹਿਬ ਦੇ ਦਫਤਰ ਵਿਚ ਬੈਠੇ ਸੀ, ਇਹ ਸਰਕਾਰ ਵੱਲੋਂ ਮਨਾਉਣਾ ਸੀ। ਉਸ ਸਮੇਂ ਇਕ ਵੱਡੇ ਸਤਿਕਾਰਤ ਲੀਡਰ ਆਏ ਅਤੇ ਕਹਿਣ ਲੱਗੇ ਕਿ ਮੈਂ ਗੱਲ ਕਰਨੀ ਹੈ। ਮੈਂ ਦੱਸਿਆ ਕਿ ਗੁਰੂ ਰਵੀਦਾਸ ਮਹਾਰਾਜ ਜੀ ਦੇ ਜਨਮ ਦਿਵਸ ਮਨਾਉਣ ਬਾਰੇ ਗੱਲਬਾਤ ਹੋ ਰਹੀ ਹੈ। ਉਹ ਕਹਿਣ ਲੱਗੇ ਕਿ ਸਾਰੇ ਦੇਸੀ ਬੈਠੇ ਹਨ। ਮੈਂ ਸੀ.ਐਮ. ਸਾਹਿਬ ਦੇ ਸਾਹਮਣੇ ਤਾਂ ਗੱਲ ਨਹੀਂ ਕੀਤੀ ਪ੍ਰੰਤੂ ਬਾਹਰ ਆ ਕੇ ਉਨ੍ਹਾਂ ਨੂੰ ਕਿਹਾ ਤੂੰ ਕਾਹਦਾ ਲੀਡਰ ਹੈ, ਤੈਨੂੰ ਤਾਂ ਆਪ ਕੋਈ ਸਰਦਾਰ ਨਹੀਂ ਮੰਨਦਾ। ਜਦੋਂ ਇਸ ਤਰ੍ਹਾਂ ਦੀਆਂ ਗੱਲਾਂ ਲੀਡਰ ਕਰਨ, ਜ਼ਿੰਮੇਵਾਰ ਵਿਅਕਤੀ ਕਰਨ ਤਾਂ ਫਿਰ ਜਾਤ-ਪਾਤ ਦੀ ਗੱਲ ਖਤਮ ਹੋਣਾ ਸੋਚਿਆ ਨਹੀਂ ਜਾ ਸਕਦਾ। ਜਦੋਂ ਤੱਕ ਸਾਡੀ ਮਾਨਸਿਕਤਾ ਨਹੀਂ ਬਦਲਦੀ, ਜਦ ਤੱਕ ਸਿਰਫ ਅਸੀਂ ਗੱਲਾਂ ਹੀ ਕਰਦੇ ਹਾਂ, ਜਦ ਤੱਕ ਅਸੀਂ ਆਪਣੇ ਬੋਲਚਾਲ ਵਿਚ ਸਾਹਮਣੇ ਤਾਂ ਸਿਫਤ ਕਰਦੇ ਹਾਂ ਅਤੇ ਪਿੱਠ ਪਿੱਛੇ ਬੁਰਾਈ ਕਰਦੇ ਹਾਂ ਕਿ ਇਹ ਤਾਂ ਚਮਾਰ ਹੈ, ਇਹ ਰਵੀਦਾਸੀਆ ਹੈ, ਇਹ ਬਾਲਮੀਕੀਆ ਹੈ। ਇਹ ਗੱਲਾਂ ਹੁੰਦੀਆਂ ਹਨ ਅਤੇ ਉਨ੍ਹਾਂ ਅਜਿਹੀਆਂ ਗੱਲਾਂ ਨੂੰ ਜਾਤ-ਪਾਤ ਦੇ ਤੌਰ ਤੇ ਨਿੰਦਦੇ ਵੀ ਹਨ। ਇਸ ਤਰ੍ਹਾਂ ਨਿੰਦਣ ਵਾਲਾ ਨਾ ਤਾਂ ਗੁਰੂ ਦਾ ਸਿੱਖ ਹੋ ਸਕਦਾ ਹੈ, ਨਾ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਦਰ ਹੈ, ਉਹ ਗੁਰਬਾਣੀ ਅੱਗੇ ਮੱਥਾ ਤਾਂ ਟੇਕਦਾ ਹੈ ਪਰ ਗੁਰਬਾਣੀ ਨੂੰ ਮੰਨਦਾ ਨਹੀਂ ਹੈ। ਮੇਰੀ ਇਹ ਬੇਨਤੀ ਹੈ ਕਿ ਝੂੰਦਾਂ ਸਾਹਿਬ ਤੁਸੀਂ ਮਤਾ ਲਿਆਂਦਾ ਹੈ, ਪਹਿਲਾਂ ਬੀਬੀ ਜਗੀਰ ਕੌਰ ਜੀ ਨੇ ਇਕ ਮਤਾ ਲਿਆਂਦਾ ਸੀ ਅਤੇ ਮੈਂ ਉਸ ਉਤੇ

ਵੀ ਬੋਲਿਆ ਸੀ। ਪੰਜਾਬ ਨੂੰ ਗੁਰੂਆਂ ਦੇ ਹੁਕਮ ਦੀ ਪਾਲਣਾ ਕਰਨੀ ਚਾਹੀਦੀ ਹੈ। ਉਹ ਸਾਰੀਆਂ ਧਾਰਮਿਕ ਕਿਤਾਬਾਂ ਜਿਹੜੀਆਂ ਜਾਤ-ਪਾਤ ਦੀਆਂ ਜੜ੍ਹਾਂ ਹਨ, ਜਿਨ੍ਹਾਂ ਬਾਰੇ ਡਾ. ਅੰਬੇਦਕਰ ਸਾਹਿਬ ਨੇ ਕਿਹਾ ਸੀ, ਇਕ ਕਿਤਾਬ ਨੂੰ ਉਨ੍ਹਾਂ ਨੇ ਬਜ਼ਾਰ ਵਿਚ ਸਾਰਿਆਂ ਦੇ ਸਾਹਮਣੇ ਸਾੜਿਆ ਸੀ, ਉਨ੍ਹਾਂ ਨੇ ਕਿਹਾ ਸੀ ਜਿਹੜੀਆਂ ਵੱਡੀਆਂ ਧਾਰਮਿਕ ਕਿਤਾਬਾਂ ਹਨ, ਜਿਨ੍ਹਾਂ ਨੂੰ ਅਸੀਂ ਕਹਿੰਦੇ ਹਾਂ ਕਿ ਉਹ ਸਾਡਾ ਅਕੀਦਾ ਹਨ। ਜਦ ਤੱਕ ਅਸੀਂ ਉਨ੍ਹਾਂ ਨੂੰ ਅਸੀਂ ਬਰੂਦ ਨਾਲ ਉਡਾਉਂਦੇ ਨਹੀਂ, ਤਦ ਤੱਕ ਅਸੀਂ ਜਾਤ-ਪਾਤ ਨੂੰ ਖਤਮ ਨਹੀਂ ਕਰ ਸਕਦੇ। ਮੇਰੀ ਬੇਨਤੀ ਹੈ ਕਿ ਸਾਨੂੰ ਸੱਚਮੁੱਚ ਗੁਰੂਆਂ ਦੇ ਕਹਿਣੇ ਉਤੇ ਚਲਣਾ ਚਾਹੀਦਾ ਹੈ। ਜਿਹੜੀ ਜਾਤ-ਪਾਤ ਸਾਡੀ ਸਬ-ਕਾਂਸ਼ੀਅਸ ਵਿਚ ਹੈ, ਸਾਡੇ ਦਿਮਾਗ ਦੇ ਅੰਦਰ ਜਾਤ-ਪਾਤ ਬੈਠੀ ਹੈ, ਜਦ ਤੱਕ ਅਸੀਂ ਉਹਦਾ ਖਾਤਮਾ ਨਹੀਂ ਕਰਦੇ, ਉਨਾ ਚਿਰ ਗੱਲਾਂ ਦੀਆਂ ਗੱਲਾਂ ਹੀ ਰਹਿ ਜਾਣੀਆਂ ਹਨ। ਉਹ ਗੱਲ ਹੀ ਰਹਿਣੀ ਹੈ ਕਿ : ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ।। ਉਹ ਗੱਲ ਹੋ ਜਾਂਦੀ ਹੈ ਕਿ ਅਸੀਂ ਕਹੀਏ ਕੁਝ ਅਤੇ ਕਰੀਏ ਕੁਝ। ਝੂੰਦਾਂ ਸਾਹਿਬ ਨੇ ਜਿਹੜਾ ਮਤਾ ਲਿਆਂਦਾ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ । ਆਪਾਂ ਇਸ ਨੂੰ ਪਾਸ ਕਰੀਏ । ਜਿਹੜਾ ਸ੍ਰੀ ਅਕਾਲ ਤਖਤ ਸਾਹਿਬ ਨੇ ਹੁਕਮ ਕੀਤਾ ਹੈ, ਅਪੀਲ ਕੀਤੀ ਹੈ ਕਿ ਆਪਣੇ ਨਾਂ ਨਾਲ ਆਪਣੀ ਕਾਸਟ ਨਾ ਲਿਖੀਏ, ਇਸ ਨੂੰ ਕਿੰਨੇ ਕੁ ਲੋਕ ਮੰਨਦੇ ਹਨ, ਸਭ ਤੋਂ ਵੱਡੀ ਸੰਸਥਾ ਸ੍ਰੀ ਅਕਾਲ ਤਖਤ ਸਾਹਿਬ ਹੈ । ਜੇ ਆਪਾਂ ਉਨ੍ਹਾਂ ਦਾ ਹੁਕਮ ਹੀ ਮੰਨ ਲਈਏ ਤੇ ਉਹ ਹੀ ਸਭ ਤੋਂ ਵੱਡੀ ਗੱਲ ਹੈ। ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ । ਬਹੁਤ ਬਹੁਤ ਧੰਨਵਾਦ ਜੀ ।

**ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਮੈਂ ਸੋਮ ਪ੍ਰਕਾਸ਼ ਜੀ ਦਾ ਸਤਿਕਾਰ ਕਰਦਾ ਹਾਂ । ਇਹ ਬਹੁਤ ਸੁਹਣਾ ਬੋਲਦੇ ਹਨ । ਇਨ੍ਹਾਂ ਨੂੰ ਥੋੜ੍ਹੀ ਗਲਤਫਹਿਮੀ ਲੱਗਦੀ ਹੈ । ਜਿਹੜਾ ਭੁੱਚੋ ਗੁਰਦੁਆਰਾ ਸਾਹਿਬ ਹੈ, ਉਸ ਨੂੰ ਗੁਰਦੁਆਰਾ ਸਾਹਿਬ ਨਹੀਂ ਕਿਹਾ ਜਾਂਦਾ, ਭੁੱਚੋ ਠਾਠ ਕਿਹਾ ਜਾਂਦਾ ਹੈ । ਨਾਨਕਸਰ ਵਾਲਿਆਂ ਦੀ ਇਹ ਪਰੰਪਰਾ ਹੀ ਹੈ । ਜਿੰਨੇ ਨਾਨਕਸਰ ਵਾਲਿਆਂ ਦੇ ਗੁਰਦੁਆਰਾ ਸਾਹਿਬ ਹਨ, ਉਨ੍ਹਾਂ ਨੂੰ ਨਾਨਕਸਰ ਠਾਠ ਕਿਹਾ ਜਾਂਦਾ ਹੈ ਪਰ ਜਿੱਥੋਂ ਤੱਕ ਦਲਿਤਾਂ ਦੀ ਗੱਲ ਹੈ, ਉਥੇ ਅਜਿਹੀ ਗੱਲ ਨਹੀਂ ਹੈ । ਮੈਨੂੰ ਬਹੁਤ ਵਾਰੀ ਉਥੇ ਜਾਣ ਦਾ ਮੌਕਾ ਮਿਲਿਆ ਹੈ । ਮਹੀਨੇ ਵਿੱਚ ਇੱਕ ਵਾਰੀ ਉਥੇ ਜਾਈਦਾ ਹੈ । ਉਨ੍ਹਾਂ ਦੀ ਪਰੰਪਰਾ ਹੈ ਕਿ ਉਥੇ ਲੰਗਰ ਨਹੀਂ ਪੱਕਦਾ, ਨਾ ਹੀ ਉਥੇ

ਪੰਗਤ ਵਿੱਚ ਬੈਠ ਕੇ ਛਕਾਇਆ ਜਾਂਦਾ ਹੈ । ਲੋਕ ਉਥੇ ਘਰਾਂ ਤੋਂ ਲੰਗਰ ਲੈ ਕੇ ਜਾਂਦੇ ਹਨ। ਨਾਨਕਸਰ ਦੀ ਸਾਰੀ ਪਰੰਪਰਾ ਇਸੀ ਤਰ੍ਹਾਂ ਹੀ ਹੈ । ਜਿੰਨਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਦੇ ਹਨ, ਸ਼ਾਇਦ ਹੀ ਕੋਈ ਹੋਰ ਕਰਦਾ ਹੋਵੇ । ਸਫਾਈ ਆਦਿ ਹਰ ਪੱਖ ਤੋਂ ਸਤਿਕਾਰ ਕਰਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸਾਨੂੰ ਸਾਰਿਆਂ ਨੂੰ ਇੱਕ ਕਰਦੇ ਹਨ, ਸਾਨੂੰ ਬਰਾਬਰਤਾ ਦਿੰਦੇ ਹਨ । ਜ਼ਾਤ ਪਾਤ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਖੰਡਨ ਕੀਤਾ ਗਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਛੇ ਗੁਰੂ ਸਾਹਿਬਾਨ ਦੀ ਬਾਣੀ ਹੈ, 15 ਭਗਤਾਂ ਦੀ ਬਾਣੀ ਹੈ, 4 ਗੁਰਸਿੱਖਾਂ ਦੀ ਬਾਣੀ ਹੈ, 11 ਭੱਟਾਂ ਦੀ ਬਾਣੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਾਰੇ ਧਰਮਾਂ ਦੇ ਲੋਕ ਹਨ । ਇਸ ਲਈ ਜੇ ਇਨ੍ਹਾਂ ਨੂੰ ਕੋਈ ਭੁਲੇਖਾ ਹੈ, ਆਪਾਂ ਸੰਤਾਂ ਨੂੰ ਮਿਲ ਕੇ ਦੂਰ ਕਰ ਲਵਾਂਗੇ । ਉਹ ਬੜੇ ਹੀ ਸਤਿਕਾਰਯੋਗ ਹਨ । ਬੜੀ ਸੁਹਣੀ ਕਥਾ ਕਰਦੇ ਹਨ । ਸਾਰਿਆਂ ਨੂੰ ਬਰਾਬਰ ਸਮਝਦੇ ਹਨ। ਇਸ ਲਈ ਇਹੋ ਜਿਹੀ ਗੱਲ ਵਿਧਾਨ ਸਭਾ ਵਿੱਚ ਆ ਜਾਵੇ ਤੇ ਉਨ੍ਹਾਂ ਦੇ ਮਨ ਤੇ ਬੜੀ ਸੱਟ ਵਜੇਗੀ । ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ (ਬਠਿੰਡਾ ਦਿਹਾਤੀ) :** ਸਪੀਕਰ ਸਾਹਿਬ, ਮੈਂ ਭੁੱਚੋ ਕਾਂਸਟੀਚੁਐਂਸੀ ਨੂੰ ਦੇਖ ਰਿਹਾ ਹਾਂ । ਮੈਂ ਉਸ ਗੁਰਦੁਆਰਾ ਸਾਹਿਬ ਵਿੱਚ ਜਾ ਕੇ ਆਇਆ ਹਾਂ । ਉਥੇ ਹਾਲੇ ਵੀ ਇਸੇ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਸ੍ਰੀ ਸੋਮ ਪ੍ਰਕਾਸ਼ ਜੀ ਨੇ ਕਿਹਾ ਹੈ । ਐਵੇਂ ਬਿਲਕੁਲ ਹੀ ਨਹੀਂ । For general people it is very much there and persistence is going on since a very long time. ਮੈਂ ਉਥੋਂ ਦੇ ਬੰਦਿਆਂ ਨੂੰ ਪੁੱਛਿਆ ਤੇ ਉਹ ਕਹਿਣ ਲੱਗੇ ਕਿ ਇਹ ਸਾਡਾ ਆਪਣਾ ਸਿਸਟਮ ਹੈ । ਤੁਸੀਂ ਆਉਣਾ ਹੈ, ਆਓ । ਨਹੀਂ ਆਉਣਾ ਤੇ ਨਾ ਆਓ । ਅਸੀਂ ਕਿਸੀ ਨੂੰ ਸੱਦਾ ਨਹੀਂ ਦਿੱਤਾ ਤੇ ਅਸੀਂ ਇਸ ਨੂੰ ਇਵੇਂ ਜਿਵੇਂ ਹੀ ਰੱਖਾਂਗੇ । ਬਿਲਕੁਲ ਇਹ ਸੱਚ ਹੈ । ਮੈਂ ਸੱਚ ਕਹਿ ਰਿਹਾ ਹਾਂ । (ਵਿਘਨ)

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਤੁਹਾਡਾ ਪੁਆਇੰਟ ਆ ਗਿਆ ਹੈ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਮੈਂ ਉਥੋਂ ਦਸ ਵਾਰੀ ਲੰਘਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> "ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਆਮ ਪਬਲਿਕ ਵੱਲੋਂ ਥਾਣਿਆਂ ਵਿੱਚ ਜਾਂ ਹੋਰ ਸਰਕਾਰੀ ਦਫਤਰਾਂ ਵਿੱਚ ਕੋਈ ਕੰਮ ਕਰਵਾਉਣ ਲਈ ਦਰਜ ਕਰਵਾਈਆਂ ਜਾਂਦੀਆਂ ਰਿਪੋਰਟਾਂ ਜਾਂ ਦਰਖਾਸਤਾਂ ਵਿੱਚ, ਜਿੱਥੇ ਅਜਿਹਾ ਕਰਨਾ ਕਾਨੂੰਨੀ ਤੌਰ ਤੇ ਜ਼ਰੂਰੀ ਨਾ ਹੋਵੇ, ਉਨ੍ਹਾਂ ਦੀ ਜਾਤ ਦਾ ਜ਼ਿਕਰ ਨਾ ਕੀਤਾ ਜਾਇਆ ਕਰੇ ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।***

----

**ਮਾਨਯੋਗ ਸਪੀਕਰ :** ਅਗਲਾ ਮਤਾ, ਸ਼੍ਰੀਮਤੀ ਕਰਨ ਕੌਰ ਬਰਾੜ ।

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਮਤਾ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਸਦਨ, ਸ਼ੁੱਕਰਵਾਰ, ਮਿਤੀ 11 ਮਾਰਚ, 2016 ਦੇ ਸਵੇਰੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ ।

*4.44 ਵਜੇ ਬਾਅਦ ਦੁਪਹਿਰ

(ਇਸ *ਉਪਰੰਤ ਸਦਨ ਸ਼ੁੱਕਰਵਾਰ, ਮਿਤੀ 11 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।)

----

# APPENDIX
# TO
# PUNJAB VIDHAN SABHA DEBATES
## Thursday, the 10th March, 2016
## Vol. XII-No. 2
## UNSTARRED QUESTION AND ANSWER

**ਬਾਹਰੀ ਵਿਕਾਸ ਲਾਗਤਾਂ ਵੱਜੋਂ ਰਕਮ ਇਕੱਠੀ ਕਰਨਾ:**

**231.ਸਰਦਾਰ ਰਣਦੀਪ ਸਿੰਘ:** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 2007 ਤੋਂ ਫਰਵਰੀ, 2012 ਅਤੇ ਮਾਰਚ, 2012 ਤੋਂ ਹੁਣ ਤੱਕ ਸਰਕਾਰ ਦੁਆਰਾ ਜ਼ਮੀਨ ਦੀ ਵਰਤੋਂ ਵਿੱਚ ਤਬਦੀਲੀ ਨੂੰ ਮਨਜੂਰੀ ਦੇਣ ਸਮੇਂ ਬਾਹਰੀ ਵਿਕਾਸ ਲਾਗਤਾਂ (ਈ.ਡੀ.ਸੀ.) ਵੱਜੋਂ ਕੁੱਲ ਕਿੰਨੀ ਰਕਮ ਇਕੱਠੀ ਕੀਤੀ ਗਈ ਹੈ ਅਤੇ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ:** ਮਾਰਚ, 2007 ਤੋਂ ਫਰਵਰੀ, 2012 ਅਤੇ ਮਾਰਚ, 2012 ਤੋਂ ਹੁਣ ਤੱਕ ਵੱਖ-ਵੱਖ ਵਿਕਾਸ ਅਥਾਰਿਟੀਆਂ ਵੱਲੋਂ ਬਾਹਰੀ ਵਿਕਾਸ ਲਾਗਤਾਂ ਵੱਜੋਂ ਪ੍ਰਾਪਤ ਕੀਤੀ ਅਤੇ ਵਰਤੋਂ ਕੀਤੀ ਰਕਮ ਹੇਠ ਲਿਖੇ ਅਨੁਸਾਰ ਹੈ:-

(ਰਕਮ ਕਰੋੜਾਂ ਵਿੱਚ)

| ਅਥਾਰਟੀ ਦਾ ਨਾਮ | ਮਾਰਚ, 2007 ਤੋਂ ਫਰਵਰੀ 2012 ਤੱਕ ਪ੍ਰਾਪਤ ਕੀਤੀ ਈ.ਡੀ.ਸੀ. ਦੀ ਰਕਮ | ਮਾਰਚ, 2007 ਤੋਂ ਫਰਵਰੀ 2012 ਤੱਕ ਵਰਤੀ ਈ.ਡੀ.ਸੀ. ਦੀ ਰਕਮ | ਮਾਰਚ, 2012 ਤੋਂ ਹੁਣ ਤੱਕ ਪ੍ਰਾਪਤ ਕੀਤੀ ਈ.ਡੀ.ਸੀ. ਦੀ ਰਕਮ | ਮਾਰਚ, 2012 ਤੋਂ ਹੁਣ ਤੱਕ ਵਰਤੀ ਈ.ਡੀ.ਸੀ. ਦੀ ਰਕਮ |
|---|---|---|---|---|
| ਗਮਾਡਾ | 564.00 | 23.49 | 466.00 | 763.56 |
| ਗਲਾਡਾ | 160.73 | 24.00 | 126.22 | 102.61 |
| ਪੀ.ਡੀ.ਏ. | 11.85 | – | 23.06 | 0.38 |
| ਏ.ਡੀ.ਏ. | 50.16 | – | 42.33 | 91.52 |
| ਜੇ.ਡੀ.ਏ. | 25.10 | – | 32.63 | 28.42 |
| ਬੀ.ਡੀ.ਏ. | 26.91 | 3.25 | 25.94 | 2.88 |
| ਪੁੱਡਾ | 38.02* | – | -11.17** | |
| **ਜੋੜ** | **876.77** | **50.74** | **705.01** | **989.37** |

**ਨੋਟ:* ਪੁੱਡਾ ਨੂੰ ਸਾਲ 2007 ਤੋਂ 2012 ਤੱਕ ਪ੍ਰਾਪਤ ਹੋਈ ਰਕਮ**

**61.95 ਕਰੋੜ ਰੁਪਏ ਸੀ, ਜਿਸ ਵਿਚੋਂ ਇਸ ਸਮੇਂ ਦੌਰਾਨ ਵੱਖ-ਵੱਖ ਅਥਾਰਟੀਆਂ ਨੂੰ ਕੁੱਲ 23.93 ਕਰੋੜ ਰੁਪਏ ਟਰਾਂਸਫਰ ਕੀਤੇ ਗਏ ਜੋ ਕਿ ਸਬੰਧਤ ਅਥਾਰਟੀਆਂ ਵਲੋਂ ਉਪਰੋਕਤ ਦਰਸਾਈ ਆਪਣੀ ਪ੍ਰਾਪਤ ਰਕਮ ਵਿੱਚ ਜਮ੍ਹਾਂ ਕਰ ਲਈ ਗਈ ਹੈ। ਇਸ ਤਰ੍ਹਾਂ ਇਸ ਸਮੇਂ ਦੌਰਾਨ ਈ.ਡੀ.ਸੀ. ਦੀ ਪ੍ਰਾਪਤ ਰਕਮ 38.02 ਕਰੋੜ ਰੁਪਏ (61.95-23.93) ਬਣਦੀ ਹੈ।**

**ਨੋਟ: ** ਇਸ ਤੋਂ ਇਲਾਵਾ ਪੁੱਡਾ ਨੂੰ 01.03.2012 ਤੋਂ ਹੁਣ ਤੱਕ ਕੁੱਲ 0.08 ਕਰੋੜ ਰੁਪਏ ਪ੍ਰਾਪਤ ਹੋਏ ਅਤੇ ਇਸ ਸਮੇਂ ਦੌਰਾਨ 11.25 ਕਰੋੜ ਰੁਪਏ ਵੱਖ-ਵੱਖ ਅਥਾਰਟੀਆਂ ਨੂੰ ਟਰਾਂਸਫਰ ਕੀਤੇ ਗਏ ਜੋ ਕਿ ਸਬੰਧਤ ਅਥਾਰਟੀਆਂ ਦੀ ਪ੍ਰਾਪਤ ਹੋਈ ਰਕਮ ਵਿੱਚ ਸ਼ਾਮਲ ਹਨ। ਇਸ ਤਰ੍ਹਾਂ ਇਸ ਸਮੇਂ ਦੌਰਾਨ ਪੁੱਡਾ ਦੀ ਪ੍ਰਾਪਤੀ - 11.17 ਕਰੋੜ ਰੁਪਏ (0.08 - 11.25) ਬਣਦੀ ਹੈ।**

ਉਪਰੋਕਤ ਅਨੁਸਾਰ ਬਾਹਰੀ ਵਿਕਾਸ ਲਾਗਤਾਂ ਤੋਂ ਪ੍ਰਾਪਤ ਹੋਈ ਰਕਮ ਵਿਚੋਂ ਵਰਤੋਂ ਕੀਤੀ ਰਕਮ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :-

(ਰਕਮ ਕਰੋੜਾਂ ਵਿੱਚ)

| ਅਥਾਰਟੀ ਦਾ ਨਾਮ | ਵਰਤੋਂ ਦਾ ਵੇਰਵਾ | 01.04.2007 ਤੋਂ 31.03.2012 | 01.04.2007 ਤੋਂ ਹੁਣ ਤੱਕ |
|---|---|---|---|
| ਗਮਾਡਾ | 220 KV ਲਾਈਨ ਮੋਹਾਲੀ ਡੇਰਾਬੱਸੀ EMAAR MGF ਯੂਨੀਟੈਕ ਇੰਟਰਨੈਸ਼ਨਲ ਏਅਰਪੋਰਟ ਐਂਡ ਮੈਗਾ ਪ੍ਰੋਜੈਕਟ | | 76.00 |
| | ਕੁਨੈਕਟਿਵਿਟੀ ਰੋਡ ਆਈ.ਏ.ਐਸ./ ਪੀ.ਸੀ.ਐਸ. ਸੁਸਾਇਟੀ | 4.06 | 3.18 |
| | ਕੁਨੈਕਟਿਵਿਟੀ ਰੋਡ ਸੈਕਟਰ 99/100 ਨੇੜੇ ਰੇਲਵੇ ਲਾਈਨ | 19.23 | |
| | ਡੇਰਾਬੱਸੀ ਦੇ ਕੰਮ | | 4.09 |
| | ਡਿਸਪੋਜਲ ਆਫ ਟਰੀਟਡ ਸੀਵਰੇਜ ਟਰੀਟਮੈਂਟ ਪਲਾਂਟ - ਵਿਗਿਆਨ ਅਤੇ ਆਈ.ਟੀ. ਸਿਟੀ | | 4.63 |
| | ਕੰਨਸੋਟਰਕਸ਼ਨ ਆਫ ਫਲਾਈ ਓਵਰ ਐਟ ਕੁਰਾਲੀ ਸਿਸ਼ਵਾਂ ਟੀ-ਜੰਕਸ਼ਨ | | 25.07 |
| | ਗੋਲਫ ਅਕੈਡਮੀ, ਸੈਕਟਰ 65 | | 21.20 |
| | ਰੇਲਵੇ ਲਾਈਨ ਦੇ ਨਾਲ ਲੱਗਦਾ ਹਾਈ ਬਰਿਜ਼ | | 10.00 |
| | ਕਜੌਲੀ ਵਾਟਰ ਸਪਲਾਈ ਸਕੀਮ (ਯੂ.ਟੀ ਤੋਂ ਪ੍ਰਾਪਤ 98 ਕਰੋੜ ਰੁਪਏ ਅਡਜਸਟ ਕਰਨ ਉਪਰੰਤ) | | 69.42 |

| | | | |
|---|---|---|---|
| | ਮਾਸਟਰ ਪਲਾਨ 200 ਫੁੱਟ ਚੌੜੀ ਸੜਕ ਸੈਕਟਰ 86-87, 97-98, 105-106 ਅਤੇ 108-109 ਲਈ ਐਕੁਆਇਰ ਕੀਤੀ ਭੌਂ | | 41.62 |
| | ਮਾਸਟਰ ਪਲਾਨ 100 ਫੁੱਟ ਚੌੜੀ ਸੜਕ ਸੈਕਟਰ 87-97, 86-98, 85-99, 84-100 ਲਈ ਐਕੁਆਇਰ ਕੀਤੀ ਭੌਂ | | 41.46 |
| | ਪੀ.ਆਰ-7 ਸੜਕ | | 33.27 |
| | ਪੀ. ਆਰ.-4 ਸੜਕ | | 85.71 |
| | ਪੀ.ਆਰ.- 9200 ਫੁੱਟ ਸੜਕ | | 228.28 |
| | ਅਮਰਜੈਂਸੀ ਰੈਸਕੀਓ ਟੈਂਡਰ ਵਹੀਕਲ ਅਤੇ ਵੋਲਵੋ ਮਾਉਂਟਿਡ ਹਾਈਡਰੋਲਿਕ ਲੈਡਰ ਦੀ ਖਰੀਦ | | 8.24 |
| | ਸਪੋਰਟਸ ਸਟੇਡੀਅਮ, ਮੋਹਾਲੀ | | 69.30 |
| | ਸਟਾਰਮ ਡਰੇਨੇਜ ਰੋਡ ਸੈਕਟਰ 85-86, 98/99, 104-105, ਏਅਰਪੋਰਟ ਰੋਡ | | 28.00 |
| | ਪਿੰਡ-ਜਗਤਪੁਰਾ ਅਤੇ ਕੰਡਾਲਾ, ਮੌਲੀ ਬੈਦਵਾਨ, ਸੋਹਾਨਾ, ਸੁਖਗੜ, ਖਰੜ, ਜ਼ੀਰਕਪੁਰ | 0.20 | 9.22 |
| | ਸੜਕ ਬਨਾਉਣ ਲਈ ਓਮੈਕਸ ਕੰਪਨੀ ਵੱਲੋਂ ਕੀਤਾ ਗਿਆ ਖਰਚਾ | | 4.87 |
| | **ਕੁੱਲ** | **23.49** | **763.56** |
| ਗਲਾਡਾ | ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਨੂੰ ਅਦਾਇਗੀ | 10.00 | |
| | ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਅਦਾਇਗੀ | 14.00 | |
| | ਲੋਧੀ ਕਲੱਬ ਲੁਧਿਆਣਾ ਨੇੜੇ RUB | | 13.30 |
| | ਲੁਧਿਆਣਾ ਬਾਈਪਾਸ ਦੇ ਮਿਸਿੰਗ ਲਿੰਕ 1 ਅਤੇ 2 ਤੇ ਖਰਚਾ | | 34.75 |
| | ਪੁੱਡਾ ਰਾਹੀਂ ਪੰਜਾਬ ਮਿਊਂਸੀਪਲ ਇੰਨਫਰਾਸਟਰੱਕਚਰ ਡਿਵਲੈਪਮੈਂਟਕਾਰ ਨੂੰ ਅਦਾ ਕੀਤੀ ਰਕਮ | | 54.56 |
| | **ਕੁੱਲ** | **24.00** | **102.61** |
| ਪੀ.ਡੀ.ਏ. | ਕੋਹਿਨੂਰ ਵੈਲੀ ਫੇਜ਼-1, ਪਟਿਆਲਾ ਵਿੱਚ ਬਿਜਲੀ ਦੇ ਕੂਨੈਕਸ਼ਨ ਲਈ ਫੀਡਰ ਦਾ ਖਰਚਾ | | 0.051 |
| | ਕੋਹਿਨੂਰ ਵੈਲੀ ਫੇਜ-2, ਪਟਿਆਲਾ ਵਿਚ ਬਿਜਲੀ ਦੇ ਕੂਨੈਕਸ਼ਨ ਲਈ ਫੀਡਰ ਦਾ ਖਰਚਾ | | 0.052 |

| | | |
|---|---|---|
| | ਕੋਹਿਨੂਰ ਸ਼ਾਪਿੰਗ ਪਲਾਜਾ ਪਟਿਆਲਾ ਵਿੱਚ ਬਿਜਲੀ ਦੇ ਕੁਨੈਕਸ਼ਨ ਲਈ ਫੀਡਰ ਦਾ ਖਰਚਾ | 0.024 |
| | ਸ਼ਕੁੰਤਲਾ ਵਿਹਾਰ, ਪਟਿਆਲਾ ਵਿੱਚ ਬਿਜਲੀ ਦੇ ਕੂਨੈਕਸ਼ਨ ਲਈ ਫੀਡਰ ਦਾ ਖਰਚਾ | 0.070 |
| | ਸਾਰਾ ਸ਼ਾਪਿੰਗ ਮਾਲ, ਪਟਿਆਲਾ ਵਿੱਚ ਬਿਜਲੀ ਕੂਨੈਕਸ਼ਨ ਲਈ ਫੀਡਰ ਦਾ ਖਰਚਾ | 0.03 |
| | ਸਾਰਾ ਕੁੰਜ, ਪਟਿਆਲਾ ਵਿੱਚ ਬਿਜਲੀ ਦੇ ਕੂਨੈਕਸ਼ਨ ਲਈ ਫੀਡਰ ਦਾ ਖਰਚਾ | 0.01 |
| | ਪਟਿਆਲਾ ਕਾਲਜ ਆਫ ਐਜੂਕੇਸ਼ਨ, ਪਟਿਆਲਾ ਵਿੱਚ ਬਿਜਲੀ ਦੇ ਕੂਨੈਕਸ਼ਨ ਲਈ ਫੀਡਰ ਦਾ ਖਰਚਾ | 0.012 |
| | ਪਟਿਆਲਾ ਰਾਜਪੁਰਾ, ਐਨ.ਐਚ. 64 ਅਤੇ ਪਟਿਆਲਾ ਸਰਹਿੰਦ ਰੋਡ ਤੇ ਮਿਉਂਸਪਲ ਕਾਰਪੋਰੇਸ਼ਨ ਦੀ ਹੱਦ ਤੋਂ ਬਾਹਰ ਲੱਗੀ ਸਟਰੀਟ ਲਾਈਟ ਦੀ ਸਪੈਸ਼ਲ ਰਿਪੇਅਰ | 0.14 |
| | **ਕੁੱਲ** | **0.38** |
| ਏ.ਡੀ.ਏ. | ਲੋਹਾਰਕਾ-ਫਤਿਹਗੜ੍ਹ ਚੂੜੀਆਂ ਸੜਕ ਅੰਮ੍ਰਿਤਸਰ ਨੂੰ ਚੌੜਾ ਕਰਨਾ | 1.52 |
| | IIM ਸਾਈਟ ਲਈ ਅਦਾਇਗੀ | 30.00 |
| | ਲੋਕ ਨਿਰਮਾਣ ਵਿਭਾਗ (B&R) ਨੂੰ ਵੱਖ-ਵੱਖ ਕੰਮਾਂ ਲਈ ਅਦਾਇਗੀ | 60.00 |
| | **ਕੁੱਲ** | **91.52** |
| ਜੀ.ਡੀ.ਏ. | ਸਵਰਾਜ ਇਨਕਲੇਵ ਤੋਂ ਪ੍ਰਾਪਤ ਵਾਧੂ ਈ.ਡੀ.ਸੀ. ਰਕਮ ਦਾ ਰਿਫੰਡ | 0.25 |
| | ਅਰਬਨ ਅਸਟੇਟ, ਫਗਵਾੜਾ ਦੇ ਸੀਵਰੇਜ ਲਈ ਸ਼ੇਅਰ ਕਾਸਟ ਵਜੋਂ ਨਗਰ ਨਿਗਮ ਫਗਵਾੜਾ ਨੂੰ ਤਬਦੀਲ ਕੀਤੀ ਰਕਮ | 6.22 |
| | ਪੰਜਾਬ ਵਾਟਰ ਸਪਲਾਈ ਐਂਡ ਸੀਵਰੇਜ ਬੋਰਡ ਨੂੰ ਹੋਲੀ ਵੇਈਂ ਦੀ ਇਕੋਲਜੀ ਨੂੰ ਮੁੜ ਸੁਰਜੀਤ ਕਰਨ ਹਿੱਤ ਐਸ.ਟੀ.ਪੀ. ਲਗਾਉਣ ਲਈ ਤਬਦਲੀ ਕੀਤੀ ਰਕਮ। | 2.00 |

| | | | |
|---|---|---|---|
| | ਪੀ.ਡਬਲਯੂ.ਡੀ. ਜਲੰਧਰ ਕੈਂਟ ਨੂੰ ਜੀ.ਟੀ.ਰੋਡ ਟੂ ਜਮਸ਼ੇਰ ਵਾਇਆ ਖੁਸਰੋਪੁਰ ਦੀ 4 ਲੇਨਿੰਗ ਲਈ ਤਬਦੀਲ ਕੀਤੀ ਰਕਮ। | | 18.00 |
| | ਟਰਾਂਸਫਰ ਕੀਤੀ ਰਕਮ: | | |
| | 1. ਨਗਰ ਨਿਗਰ, ਫਗਵਾੜਾ। | | 0.78 |
| | 2. ਨਗਰ ਕੌਂਸਲ, ਨਕੋਦਰ। | | 1.12 |
| | 3. ਡੀ.ਡੀ.ਐਲ.ਜੀ. ਜਲੰਧਰ | | 0.05 |
| | **ਕੁੱਲ** | | **28.42** |
| ਬੀ.ਡੀ.ਏ. | ਜੀਵਨ ਸਿੰਘ ਵਾਲਾ ਤੋਂ ਮਾਹੀ ਨੰਗਲ ਜ਼ਿਲ੍ਹਾ ਬਠਿੰਡਾ ਤੱਕ ਸੜਕ ਦੀ ਉਸਾਰੀ ਦਾ ਕੰਮ। | 0.00 | 0.288 |
| | ਮਛਾਣਾ ਰੋਡ ਤੋਂ ਫੈਕਟਰੀ ਦੀ ਹੱਦ ਤੱਕ ਸੜਕ ਦੀ ਉਸਾਰੀ ਦਾ ਕੰਮ, ਜ਼ਿਲ੍ਹਾ ਬਠਿੰਡਾ। | 0.285 | 0.065 |
| | ਡੱਬਵਾਲੀ ਰੋਡ ਬਠਿੰਡਾ ਵਿਖੇ 80 ਐਮ. ਐਮ.ਪੇਵਰ ਲਗਾਉਣ ਸਬੰਧੀ। | 0.144 | 0.00 |
| | ਡੱਬਵਾਲੀ ਰੋਡ ਨੇੜੇ ਡੱਬਵਾਲੀ ਟਰਾਂਸਪੋਰਟ ਬਠਿੰਡਾ ਵਿਖੇ ਪਾਰਕਿੰਗ ਦਾ ਕੰਮ। | 0.00 | 0.147 |
| | ਆਈ.ਟੀ.ਆਈ. ਚੌਂਕ ਬਠਿੰਡਾ ਤੋਂ ਜੱਸੀ ਪਉ ਵਾਲੀ ਬਠਿੰਡਾ ਤੱਕ ਸੜਕ ਚੌੜੀ ਕਰਨ, ਸੀਵਰੇਜ ਅਤੇ ਸਟਰੀਟ ਲਾਈਟਾਂ ਦਾ ਕੰਮ। | 1.60 | 1.73 |
| | ਸਰਕਾਰੀ ਬਹੁ ਤਕਨੀਕੀ ਕਾਲਜ ਬੀਬੀਵਾਲਾ ਰੋਡ ਤੋਂ ਸਿਲਵਰ ਓਕ ਹੋਮ ਕਲੋਨੀ ਤੱਕ ਸਟਰੀਟ ਲਾਈਟਾਂ ਦਾ ਕੰਮ, ਜ਼ਿਲ੍ਹਾ ਬਠਿੰਡਾ। | 0.00 | 0.021 |
| | ਅਪਰੋਚ ਰੋਡ ਲੇਨਿੰਗ ਅੰਡਰ ਜੰਗਲਾਤ ਡਵੀਜ਼ਨ ਬਠਿੰਡਾ। | 0.576 | 0.00 |
| | ਮਾਨਸਾ ਰੋਡ ਬਠਿੰਡਾ ਵਿਖੇ ਸਟਰੀਟ ਲਾਈਟਾਂ ਦਾ ਕੰਮ, ਬਠਿੰਡਾ। | 0.642 | 0.237 |
| | 100 ਫੁੱਟ ਰੋਡ ਨੇੜੇ ਗਰੀਨ ਸਿਟੀ ਬਠਿੰਡਾ ਦੀ ਉਸਾਰੀ ਦਾ ਕੰਮ। | 0.00 | 0.392 |
| | **ਕੁੱਲ** | **3.25** | **2.88** |
| | **ਕੁੱਲ ਜੋੜ** | **50.74** | **989.37** |

